

ੴ ਵਾਹਿਗੁਰੂ ਜੀ ਕੀ ਫ਼ਤਹ ॥



# ਗਾਂਧੀ ਜੀ ਅਤੇ ਸਿੱਖ




ਲੇਖਕ :

ਸ. ਗੁਰਮੀਤ ਸਿੰਘ (ਐਡਵੋਕੇਟ)

ਅਨੁਵਾਦਕ :

ਗੁਰਮੁਖ ਸਿੰਘ ਐਮ. ਏ. (ਪੰਜਾਬੀ, ਅੰਗਰੇਜ਼ੀ)

ਪ੍ਰਕਾਸ਼ਕ

**ਧਰਮ ਪ੍ਰਚਾਰ ਕਮੇਟੀ**

**(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)**

**ਸ੍ਰੀ ਅੰਮ੍ਰਿਤਸਰ ।**

ਭੇਟਾ ਰਹਿਤ

# ਮੁੱਖ ਬੰਦ

ਕਿਸੇ ਵੀ ਲੇਖਕ ਦੀ ਪੁਸਤਕ ਦਾ ਅਨੁਵਾਦ ਜਦ ਛਪਦਾ ਹੈ ਤਾਂ ਉਸ ਨੂੰ ਹਾਰਦਿਕ ਖੁਸ਼ੀ ਹੁੰਦੀ ਹੈ ਕਿਉਂਕਿ ਹਰ ਲੇਖਕ ਦੀ ਇਹ ਇੱਛਾ ਹੁੰਦੀ ਹੈ ਕਿ ਉਸ ਦੇ ਵਿਚਾਰ ਵੱਧ ਤੋਂ ਵੱਧ ਪਾਠਕਾਂ ਪਾਸ ਪੁੱਜਣ। ਮੈਨੂੰ ਬਹੁਤ ਸਾਰੇ ਪ੍ਰਸ਼ੰਸ਼ਕਾਂ ਦੇ ਪੱਤਰ ਆਏ ਸਨ ਕਿ ਮੈਂ ਆਪਣੀਆਂ ਪੁਸਤਕਾਂ ਨੂੰ ਪੰਜਾਬੀ ਵਿੱਚ ਪ੍ਰਕਾਸ਼ਿਤ ਕਰਵਾਵਾਂ ਪਰ ਮੇਰੀ ਪੰਜਾਬੀ ਭਾਸ਼ਾ ਦੀ ਜਾਣਕਾਰੀ ਥੋੜ੍ਹੀ ਹੋਣ ਕਾਰਨ ਮੈਂ ਕਤਰਾਂਦਾ ਰਿਹਾ, ਐਪਰ ਜਦ ਸ. ਗੁਰਮੁਖ ਸਿੰਘ ਨੇ ਇਸ ਪੁਸਤਕ ਦਾ ਪੰਜਾਬੀ ਅਨੁਵਾਦ ਕਰਨ ਦੀ ਪੇਸ਼ਕਸ਼ ਕੀਤੀ ਤਾਂ ਮੈਂ ਝੱਟ ਸਵੀਕਾਰ ਕਰ ਲਿਆ। ਪਾਠਕ ਦੇਖਣਗੇ ਕਿ ਸ. ਗੁਰਮੁਖ ਸਿੰਘ ਨੇ ਆਪਣੇ ਕੰਮ ਨੂੰ ਬੜੇ ਸੁਲਝੇ ਹੋਏ ਤੇ ਸੁਚੱਜੇ ਢੰਗ ਨਾਲ ਅਤੇ ਬੜੀ ਮਿਹਨਤ ਤੇ ਲਗਨ ਨਾਲ ਕੀਤਾ ਹੈ।

ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਤੇ ਚੀਫ ਖਾਲਸਾ ਦੀਵਾਨ ਅੰਮ੍ਰਿਤਸਰ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਪੁਸਤਕ ਦੇ ਅੰਗਰੇਜ਼ੀ ਸੰਸਕਰਣ ਦੀਆਂ ਬਹੁਤ ਸਾਰੀਆਂ ਕਾਪੀਆਂ ਖ਼ਰੀਦ ਕੇ ਮੇਰਾ ਹੌਂਸਲਾ ਵਧਾਇਆ ਹੈ। ਮੈਂ ਮਿਸਿਜ਼ ਵਿਆਲਮ ਦਾ ਵੀ ਧੰਨਵਾਦੀ ਹਾਂ ਜਿਹਨਾਂ ਨੇ ਇਸ ਪੁਸਤਕ ਨੂੰ ਲੰਡਨ ਵਿੱਚ ਵੇਚਣ ਦਾ ਉਪਰਾਲਾ ਕੀਤਾ। ਮੈਂ ਸਿੱਖ ਐਜੂਕੇਸ਼ਨਲ ਕਮੇਟੀ, ਚੀਫ ਖਾਲਸਾ ਦੀਵਾਨ ਅੰਮ੍ਰਿਤਸਰ ਦਾ ਵੀ ਧੰਨਵਾਦੀ ਹਾਂ ਜਿਨ੍ਹਾਂ ਨੇ ਇਕ ਖਾਸ ਪੱਤਰ ਰਾਹੀਂ ਸਕੂਲਾਂ ਕਾਲਜਾਂ ਨੂੰ ਆਪਣੀ ਲਾਇਬਰੇਰੀ ਲਈ ਇਸ ਪੁਸਤਕ ਨੂੰ ਖਰੀਦਣ ਦੀ ਪ੍ਰੇਰਨਾ ਦਿੱਤੀ।

ਮੈਂ ਉਮੀਦ ਕਰਦਾ ਹਾਂ ਕਿ ਪਾਠਕ ਇਸ ਪੁਸਤਕ ਨੂੰ ਪਸੰਦ ਕਰਨਗੇ ਤੇ ਆਪਣੀ ਸੁਚੱਜੀ ਰਾਏ ਤੋਂ ਮੈਨੂੰ ਜਾਣੂ ਕਰਵਾਉਣਗੇ।

ਗੁਰਮੀਤ ਸਿੰਘ

ਸਰਸਾ

ਐਡਵੋਕੇਟ

# ਦੋ ਗੱਲਾਂ

ਸ. ਗੁਰਮੀਤ ਸਿੰਘ ਨੂੰ ਮਿਲਣ ਦਾ ਅਜੇ ਮੌਕਾ ਨਹੀਂ ਮਿਲ ਸਕਿਆ ਜਦੋਂ ਕਿ ਅੱਜ ਉਹਨਾਂ ਦੀ ਰਚਿਤ ਪੁਸਤਕ Gandhi And The Sikhs ਦਾ ਪੰਜਾਬੀ ਅਨੁਵਾਦ ਕੀਤਾ ਹੈ। ਪਹਿਲਾਂ Islam and Sikhism ਦਾ ਕਾਫੀ ਚਰਚਾ ਸੁਣਿਆ ਸੀ ਪਰ ਬਦਕਿਸਮਤੀ ਨਾਲ ਉਹ ਪੁਸਤਕ ਪ੍ਰਾਪਤ ਨਾ ਹੋ ਸਕੀ। ਇਕ ਦਿਨ ਪ੍ਰੋ: ਕੁਲਵੰਤ ਸਿੰਘ ਗਰੇਵਾਲ ਨਾਲ ਚਰਚਾ ਕਰ ਰਹੇ ਸੀ, ਤਾਂ ਉਹਨਾਂ ਨੇ Gandhi And The Sikhs ਤੇ Islam And Sikhism ਕਿਤਾਬਾਂ ਪੜ੍ਹਨ ਲਈ ਹੁਕਮ ਕੀਤਾ। ਸ. ਕਿਰਪਾਲ ਸਿੰਘ, ਜੋ ਸ. ਗੁਰਮੀਤ ਸਿੰਘ ਦੇ ਬੱਚਿਆਂ ਦੇ ਨਾਨਾ ਜੀ ਹਨ ਨਾਲ ਸਬੰਧ ਬਣ ਗਏ ਤੇ ਸਬੰਧ ਵੀ ਬਣੇ ਬਹੁਤ ਹੀ ਪਿਆਰ ਭਰੇ। ਮੈਂ ਅਤੇ ਮੇਰੇ ਮਿੱਤਰਾਂ ਨੇ ਉਹਨਾਂ ਨੂੰ ਡੈਡੀ ਜੀ ਆਖਣਾ ਸ਼ੁਰੂ ਕਰ ਦਿੱਤਾ। ਇਕ ਸ਼ਾਮ ਉਹਨਾਂ ਦੇ ਪਾਸ ਬੈਠੇ ਸਾਂ ਤਾਂ ਗਾਂਧੀ ਜੀ ਬਾਰੇ ਗੱਲਾਂ ਚੱਲ ਪਈਆਂ। ਉਨ੍ਹਾਂ ਨੇ ਆਖਿਆ "ਸਾਡੇ ਮੁੰਡੇ ਨੇ Gandhi and The Sikhs ਕਿਤਾਬ ਲਿਖੀ ਹੈ"। ਮੈਨੂੰ ਹੈਰਾਨੀ ਭਰੀ ਖੁਸ਼ੀ ਹੋਈ। ਮੈਂ ਕਿੰਨੇ ਹੀ ਚਿਰਾਂ ਤੋਂ ਇਸ ਪੁਸਤਕ ਦਾ ਅਨੁਵਾਦ ਕਰਨ ਦੀ ਸੋਚ ਰਿਹਾ ਸਾਂ। ਸ. ਗੁਰਮੀਤ ਸਿੰਘ ਨੂੰ ਆਪਣੀ ਅਨੁਵਾਦ ਦੀ ਇੱਛਾ ਬਾਰੇ ਲਿਖਿਆ, ਤਾਂ ਉਨ੍ਹਾਂ ਦਾ ਤੁਰੰਤ ਜਵਾਬ ਆ ਗਿਆ ਕਿ ਕੰਮ ਸ਼ੁਰੂ ਕਰ ਦਿਓ; ਇਹ ਪੰਥ ਦੀ ਸੇਵਾ ਹੈ।

ਅਰੋਗੀ ਵਾਤਾਵਰਣ ਤੇ ਸਾਧ ਸੰਗਤ ਦੀ ਪ੍ਰਾਪਤੀ ਕਾਰਨ ਸਿੱਖੀ ਦਾ ਪਿਆਰ ਬਚਪਨ ਤੋਂ ਹੀ ਸੰਗੀ-ਸਾਥੀ ਬਣਿਆ ਰਿਹਾ ਹੈ। ਬਚਪਨ ਤੋਂ ਹੀ ਬਾਣੀ ਪੜ੍ਹਨ, ਕੀਰਤਨ ਸੁਣਨ ਤੇ ਸਿੱਖ ਇਤਿਹਾਸ ਬਾਰੇ ਕੁਝ ਸੁਣਨ ਪੜ੍ਹਨ ਦੀ ਇੱਛਾ ਰਹੀ ਹੈ। ਅਕਾਲੀ ਲਹਿਰ ਦਾ ਅਧਿਐਨ ਕਰਦਿਆਂ ਅਫਸੋਸ ਹੋਇਆ ਕਿ ਗਾਂਧੀ ਜੀ ਦੇ ਅਹਿੰਸਾ ਦੇ ਪ੍ਰਚਾਰ ਨੇ ਸਿੱਖਾਂ ਜਿਹੀ ਮਾਰਸ਼ਲ ਕੌਮ ਨੂੰ ਨਿਹੱਥੇ ਤੇ ਨਿਹੱਕ ਮਰਵਾ ਦਿੱਤਾ। ਸਾਡੇ ਵਿੱਚ ਇੰਨਾ ਬਲ ਹੈ, ਇੰਨੀ ਅਣਖ ਤੇ ਸੂਰਬੀਰਤਾ ਹੈ ਕਿ ਅਸੀਂ ਤਲਵਾਰ ਦੇ ਜ਼ੋਰ ਨਾਲ ਆਪਣੀ ਹੋਂਦ ਕਾਇਮ ਰੱਖ ਸਕਦੇ ਹਾਂ ਤੇ ਆਪਣੇ ਧਰਮ ਨੂੰ ਹਰ ਵਿਰੋਧੀ ਤਾਕਤ ਤੇ ਮਾਰੂ ਨੀਤੀ ਤੋਂ ਬਚਾ ਸਕਦੇ ਹਾਂ ਪਰ ਸਿੱਖ ਗਾਂਧੀ ਜੀ ਦੇ ਪੈਰੋਕਾਰ ਬਣ ਕੇ ਵੀ ਸਤਿਕਾਰ ਪ੍ਰਾਪਤ ਨਾ ਕਰ ਸਕੇ ਤੇ ਗਾਂਧੀ ਜੀ ਨੇ ਸਿੱਖਾਂ ਦੇ ਧਰਮ ਨੂੰ ਹਾਨੀ ਪਹੁੰਚਾਉਣ ਦਾ ਹਰ ਸੰਭਵ ਯਤਨ ਕੀਤਾ। ਉਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਵਰਗਾ ਮਹਾਨ ਤੇ ਜੋਸ਼ੀਲਾ ਯੋਧਾ ਤੇ ਆਗੂ ਗੁਮਰਾਹ ਕਰਨ ਵਾਲਾ ਆਗੂ ਜਾਪਿਆ।

ਮਨੁੱਖ ਆਪ ਕੁਝ ਵੀ ਨਹੀਂ ਕਰ ਸਕਦਾ। ਇਹ ਤਾਂ ਜਦੋਂ ਅਕਾਲ ਪੁਰਖ ਦੀ ਮਿਹਰਬਾਨੀ ਹੁੰਦੀ ਹੈ, ਤਾਂ ਹੀ ਕਾਰਜ ਨਿਭਦੇ ਹਨ। ਉਹ ਆਪ ਕਰਨ ਕਰਾਵਨਹਾਰ ਹੈ। ਸਿਰਫ ਨਾਂ ਹੀ ਬੰਦੇ ਦਾ ਵੱਜਦਾ ਹੈ। ਕਬੀਰ ਜੀ ਆਖਦੇ ਹਨ:

ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ ॥

ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥

(ਪੰਨਾ ੧੩੬੭)

ਮੈਂ ਇਸ ਪੁਸਤਕ ਦਾ ਅਨੁਵਾਦ ਜੂਨ ਵਿੱਚ ਆਰੰਭ ਕੀਤਾ ਪਰ ਕਈ ਅਜਿਹੀਆਂ ਸਮੱਸਿਆਵਾਂ ਨੇ ਆ ਘੇਰਿਆ ਜੋ ਆਪ ਹੀ ਸਹੇੜੀਆਂ ਸਨ। ਕਈ ਵਾਰੀ ਆਦਮੀ ਗਲਤੀ ਕਰ ਜਾਂਦਾ ਹੈ ਤੇ ਉਸ ਦਾ ਫਲ ਮਿਲ ਜਾਂਦਾ ਹੈ। ਮੈਂ ਅਤਿਅੰਤ ਬੇਚੈਨ ਸਾਂ। ਕਈ ਵਾਰੀ ਸੋਚਿਆ ਕਿ ਕੰਮ ਬੰਦ ਕਰ ਦਿਆਂ ਪਰ ਇਕ ਆਤਮਿਕ ਪ੍ਰੇਰਨਾ ਜਿਹੀ ਅੰਦਰੋਂ ਹੀ ਮਿਲਦੀ ਰਹੀ ਜਿਸ ਕਾਰਨ ਮੈਂ ਕੰਮ ਨੂੰ ਨਿਰੰਤਰ ਕਰੀ ਗਿਆ। ਇਕ ਅਸਹਿ ਮਾਨਸਿਕ ਪੀੜਾ ਨੇ ਮੈਨੂੰ ਬਿਹਬਲ ਕਰ ਰੱਖਿਆ ਹੈ ਪਰ ਫੇਰ ਵੀ ਅਕਾਲ ਪੁਰਖ ਨੇ ਇਹ ਕਾਰਜ ਮੇਰੇ ਤੋਂ ਕਰਵਾ ਲਿਆ ਹੈ।

ਅਨੁਵਾਦ ਕਰਨਾ ਮੌਲਿਕ ਰਚਨਾ ਲਿਖਣ ਨਾਲੋਂ ਔਖਾ ਹੈ। ਬੜੀਆਂ ਹੀ ਸਮੱਸਿਆਵਾਂ ਸਾਹਮਣੇ ਆਉਂਦੀਆਂ ਹਨ। ਕਈ ਵਾਰੀ ਅੰਗ੍ਰੇਜ਼ੀ ਸ਼ਬਦ ਦਾ ਸਮਭਾਵੀ ਪੰਜਾਬੀ ਸ਼ਬਦ ਨਹੀਂ ਮਿਲਦਾ ਜਿਸ ਕਰਕੇ ਬੜੇ ਔਖੇ ਹੋਣਾ ਪੈਂਦਾ ਹੈ। ਅੰਗ੍ਰੇਜ਼ੀ ਬਣ-ਬਣਤਰ ਪੰਜਾਬੀ ਬਣ-ਬਣਤਰ ਨਾਲੋਂ ਵੱਖ ਹੀ ਹੈ। ਮੈਂ ਆਪਣੀ ਵੱਲੋਂ ਪੂਰਨ ਯਤਨ ਕੀਤਾ ਹੈ ਕਿ ਲੇਖਕ ਦੇ ਜਜ਼ਬਿਆਂ ਦੇ ਭਾਵਾਂ ਨਾਲ ਨਿਆਂ ਕਰਾਂ ਪਰ ਮੈਂ ਕਿੱਥੋਂ ਤਾਈਂ ਸਫਲ ਹਾਂ-ਪਾਠਕ ਤੇ ਪਰਮਾਤਮਾ ਹੀ ਜਾਣਦਾ ਹੈ।

ਬਹੁਤ ਸਾਰੇ ਮਿੱਤਰਾਂ ਤੇ ਸਬੰਧੀਆਂ ਨੇ ਇਹ ਕਾਰਜ ਸਿਰੇ ਚੜ੍ਹਾਉਣ ਲਈ ਪ੍ਰੇਰਨਾ ਤੇ ਸਹਾਇਤਾ ਦਿੱਤੀ-ਉਹਨਾਂ ਦਾ ਦਿਲੀ ਧੰਨਵਾਦ ਕਰਦਾ ਹਾਂ-ਖਾਸ ਕਰਕੇ ਸਤਵੰਤ, ਗੁਰਚਰਨ ਤੇ ਰਣਬੀਰ ਦਾ ਜਿਨ੍ਹਾਂ ਨੇ ਮੇਰੇ ਨਾਲ ਅਮਲੀ ਰੂਪ ਵਿੱਚ ਸਹਿਯੋਗ ਦਿੱਤਾ। ਖਰੜਾ ਪੜ੍ਹਿਆ, ਸੁਝਾਅ ਦਿੱਤੇ ਅਤੇ ਹੋਰ ਕਿੰਨੇ ਹੀ ਰੂਪਾਂ ਵਿੱਚ ਮੇਰਾ ਹੱਥ ਵਟਾਇਆ। ਪ੍ਰੋ: ਕਿਰਪਾਲ ਸਿੰਘ ਜੀ ਕਸੇਲ ਦਾ ਮੈਂ ਸੱਚੇ ਦਿਲੋਂ ਰਿਣੀ ਹਾਂ, ਉਹਨਾਂ ਲਈ ਮੇਰੇ ਦਿਲ ਵਿੱਚ ਅਥਾਹ ਸ਼ਰਧਾ ਤੇ ਸਤਿਕਾਰ ਹੈ। ਉਨ੍ਹਾਂ ਨੇ ਹਮੇਸ਼ਾਂ ਲਿਖਣ, ਪੜ੍ਹਨ ਤੇ ਜੀਉਣ ਦੀ ਪ੍ਰੇਰਨਾ ਦਿੱਤੀ। ਮੇਰਾ ਲੂੰ-ਲੂੰ ਉਨ੍ਹਾਂ ਦਾ ਧੰਨਵਾਦੀ ਹੈ।

ਪਹਿਲੀ ਅਗਸਤ ੧੯੭੧ — ਗੁਰਮੁਖ ਸਿੰਘ

ਪਟਿਆਲਾ। — ਐਮ. ਏ.

# ਤਤਕਰਾ

# ਡਾ: ਅੰਬੇਦਕਰ ਦੀ ਯੋਜਨਾ ਨੂੰ ਅਸਫਲ ਬਣਾਉਣਾ

ਬਹੁਤ ਵਰ੍ਹੇ ਪਹਿਲਾਂ ਦੀ ਗੱਲ ਨਹੀਂ, ਅਮਰੀਕਾ ਦੀ ਸਰਕਾਰ ਨੇ ਮਹਾਤਮਾ ਗਾਂਧੀ ਦੇ ਜਨਮ ਦਿਵਸ 'ਤੇ ਇਕ ਵਿਸ਼ੇਸ਼ ਡਾਕ ਟਿਕਟ ਜਾਰੀ ਕਰਕੇ ਜਿਸ ਉਪਰ ਅੰਕਿਤ ਕੀਤਾ ਸੀ "ਹਿੰਦੂ ਰਾਸ਼ਟਰ ਦੇ ਨੇਤਾ" ਉਹਨਾਂ ਨੂੰ ਸਨਮਾਨਿਆ। ਕੁਝ ਭਾਰਤੀ ਪਤ੍ਰਕਾਵਾਂ ਨੇ 'ਹਿੰਦੂ' ਸ਼ਬਦ ਦੇ ਪ੍ਰਯੋਗ 'ਤੇ ਰੋਸ ਪ੍ਰਗਟ ਕੀਤਾ ਜਿਸ ਦਾ ਅਰਥ ਮਹਾਨ ਮਹਾਤਮਾ ਦੇ ਆਚਰਣ ਨੂੰ ਦੂਸ਼ਿਤ ਕਰਨਾ ਹੈ, ਉਹਨਾਂ ਅਨੁਸਾਰ ਉਹ ਭਾਰਤੀ ਰਾਸ਼ਟਰ ਦੇ ਨੇਤਾ ਸਨ। ਇਸ ਵਾਦ-ਵਿਵਾਦ ਨੂੰ ਛੱਡਦਿਆਂ, ਹਰ ਸਾਧਾਰਨ ਵਿਅਕਤੀ ਨੂੰ ਪਤਾ ਹੈ ਕਿ ਉਹ ਹਿੰਦੂ-ਵਿਸ਼ਵਾਸ਼ਾਂ ਦੇ ਪੱਕੇ ਧਾਰਨੀ ਸਨ। ਉਹਨਾਂ ਨੇ ਅਹਿੰਸਾ ਤੇ ਸ਼ਾਂਤੀ ਦੇ ਆਦਰਸ਼, ਜਿਹੜੇ ਉਹਨਾਂ ਦੇ ਸਮਾਜਿਕ ਅਤੇ ਰਾਜਨੀਤਿਕ ਦਰਸ਼ਨ ਦਾ ਆਧਾਰ ਸਨ, ਨੂੰ ਪ੍ਰਾਚੀਨ ਹਿੰਦੂ ਵਿਚਾਰਧਾਰਾ ਤੋਂ ਲਿਆ ਅਤੇ ਰੰਗਣ ਦਿੱਤੀ। ਉਹਨਾਂ ਨੇ ਵਰਤ ਰਹੀਆਂ ਘਟਨਾਵਾਂ ਨੂੰ ਭਾਰਤੀ ਦ੍ਰਿਸ਼ਟੀਕੋਣ ਦੀ ਥਾਂ ਹਿੰਦੂ ਦ੍ਰਿਸ਼ਟੀ ਤੋਂ ਦੇਖਿਆ। ਇਸ ਸਬੰਧ ਵਿਚ ਗਾਂਧੀ ਜੀ ਦਾ ਰਵੱਈਆ ਡਾਕਟਰ ਅੰਬੇਦਕਰ ਦੇ ਉਸ ਫੈਸਲੇ ਵੱਲ, ਜਿਸ ਵਿੱਚ ਉਸ ਨੇ ਆਪਣੇ ਪੰਜ ਕਰੋੜ ਅਛੂਤ ਭਰਾਵਾਂ ਸਮੇਤ ਹਿੰਦੂ ਧਰਮ ਤਿਆਗ ਕੇ ਸਿੱਖ ਧਰਮ ਗ੍ਰਹਿਣ ਕਰਨ ਦਾ ਜ਼ਿਕਰ ਕੀਤਾ ਸੀ, ਸਿੱਖ ਬਾਰੇ ਮਹੱਤਵਪੂਰਨ ਉਦਾਹਰਨ ਹੈ।

ਮੁੱਢ ਵਿੱਚ ਜਦੋਂ ਭਾਰਤੀ-ਆਰੀਆ ਸਭਿਅਤਾ, ਨਾਨਾ ਰੂਪਾਂ ਵਾਲੀ ਵਿਸ਼ਾਲ ਮਨੁੱਖਤਾ ਦੀ ਧਰਤ ਉੱਤੇ ਵਿਕਾਸ-ਪ੍ਰਕਿਆ ਵਿੱਚੋਂ ਲੰਘ ਰਹੀ ਸੀ, ਤਾਂ ਹਿੰਦੂ ਸਮਾਜ ਚਾਰ ਆਸ਼ਰਮਾਂ, ਜਿਹਨਾਂ ਦਾ ਨਾਮ ਹੈ-ਬ੍ਰਾਹਮਣ, ਪੁਜਾਰੀ, ਅਧਿਆਪਕ, ਵਿਦਵਾਨ, ਕਸ਼ੱਤਰੀ ਜਾਂ ਰਾਜ ਕਰਨ ਵਾਲੇ ਯੋਧੇ, ਵੈਸ਼ ਜਾਂ ਵਿਉਪਾਰੀ ਸੌਦਾਗਰ ਜਾਂ ਸ਼ਾਹ ਆਦਿ ਅਤੇ ਸ਼ੂਦਰ ਖੇਤੀਬਾੜੀ ਕਰਨ ਵਾਲੇ ਮਜ਼ਦੂਰ-ਵਿਚ ਵੰਡਿਆ ਗਿਆ। ਇਸ ਵਰਣ-ਵਿਕਾਸ ਦੀ ਕਹਾਣੀ ਬਾਰੇ ਸਭ ਲੋਕ ਜਾਣਦੇ ਹਨ, ਇਸ ਲਈ ਇਸ ਨੂੰ ਦੁਹਰਾਉਣ ਦੀ ਜ਼ਰੂਰਤ ਨਹੀਂ। ਸ਼ੁਰੂ ਵਿੱਚ ਵਰਣ ਦਾ ਆਧਾਰ ਜਨਮ ਨਹੀਂ, ਯੋਗਤਾ ਸੀ ਪਰ ਸਮੇਂ ਦੇ ਨਾਲ ਇਸ ਦਾ ਆਧਾਰ ਬਦਲਦਾ ਗਿਆ ਅਤੇ ਵਿਅਕਤੀ ਦੇ ਗੁਣਾਂ ਦੀ ਥਾਂ ਉਸ ਦੇ ਵੰਸ਼ ਨੇ ਬਹੁਤ ਮਹੱਤਵਪੂਰਨ ਕੰਮ ਕੀਤਾ। ਆਖਰਕਾਰ ਕਰੜੇ ਅਸੂਲਾਂ ਨੇ ਵਰਣਾਂ ਨੂੰ ਜਕੜ ਲਿਆ ਅਤੇ ਇਸ ਪ੍ਰਕਿਆ ਕਾਰਨ ਸਭਿਅਤਾ ਦੇ ਵਿਕਾਸ ਵਿੱਚ ਕਾਫੀ ਰੋਕ ਪਈ। ਇਸ ਨਵੀਂ ਸਖਤੀ ਕਾਰਨ ਸਮਾਜ ਚਾਰ ਮੁੱਖ ਜਾਤੀਆਂ ਵਿੱਚ ਵੰਡਿਆ ਗਿਆ ਜਾਂ ਨਦੀਆਂ ਜੋ ਉੱਚ ਜਾਤੀਆਂ ਦੇ ਅਨੇਕਾਂ ਛੋਟੇ -ਛੋਟੇ ਨਾਲਿਆਂ ਨਾਲ ਭਰਦੀਆਂ ਸਨ। ਵਰਣ ਨੇ ਆਪ ਇਸ ਰੂਪ ਨੂੰ ਸੋਧਿਆ ਅਤੇ ਸ਼ੂਦਰ ਨੂੰ ਗਿਆਨ-ਪ੍ਰਾਪਤੀ, ਸ਼ਸਤਰ ਪਾਉਣੇ

ਅਤੇ ਆਰਥਿਕ ਤਰੱਕੀ ਕਰਨੋ ਰੋਕ ਦਿੱਤਾ, ਜਿਸ ਦਾ ਸਿੱਟਾ ਇਹ ਨਿਕਲਿਆ ਕਿ ਉਹਨਾਂ ਨੂੰ ਸਦੀਵੀ ਗ਼ੁਲਾਮੀ ਨਾਲ ਸਮਝੌਤਾ ਕਰਨਾ ਪਿਆ। ਸ਼ੂਦਰਾਂ ਨੂੰ, ਉਤਕ੍ਰਿਸ਼ਟ ਹਿੰਦੂ ਸਮਾਜ ਵਿੱਚ ਜਾਣ ਦਾ ਕੋਈ ਅਧਿਕਾਰ ਨਹੀਂ ਸੀ। ਉਹਨਾਂ ਨਾਲ ਇੰਨੀ ਬੇਇਨਸਾਫੀ ਕੀਤੀ ਗਈ ਕਿ ਉਹਨਾਂ ਨੂੰ ਪੂਜਾ ਅਸਥਾਨਾਂ ਮੰਦਰਾਂ ਆਦਿ ਵਿੱਚ ਜਾਣ ਤੋਂ ਵੀ ਮਨ੍ਹਾਂ ਕਰ ਦਿੱਤਾ।

ਗਾਂਧੀ ਜੀ ਨੇ ਵੀ ਜਨਮ ਤੋਂ ਜਾਤ ਦੇ ਸਿਧਾਂਤ ਦੀ ਹਾਮੀ ਭਰੀ। ਉਹਨਾਂ ਨੇ ਵਰਣ, ਧਰਮ ਦੇ ਪ੍ਰਾਚੀਨ ਹਿੰਦੂ ਸਮਾਜਿਕ ਅਸੂਲਾਂ ਦੀ ਹਮਾਇਤ ਕੀਤੀ। ਉਹਨਾਂ ਨੇ ਦਾਹਵਾ ਕੀਤਾ ਕਿ ਹਰ ਵਿਅਕਤੀ ਦਾ ਵਰਣ ਉਸ ਦੇ ਜਨਮ ਤੋਂ ਦ੍ਰਿੜ੍ਹ ਹੁੰਦਾ ਹੈ ਨਾ ਕਿ ਉਸ ਦੇ ਪੇਸ਼ੇ ਤੋਂ। ਉਹ ਲਿਖਦੇ ਹਨ :

> ਵਰਣ ਦਾ ਅਰਥ ਅਤਿਅੰਤ ਸਾਦਾ ਹੈ। ਇਸ ਦਾ ਸਿੱਧਾ ਤੇ ਸਪੱਸ਼ਟ ਅਰਥ ਹੈ ਕਿ ਸਾਡੇ ਜ਼ਿੰਮੇ ਇਹ ਕੰਮ ਲੱਗਾ ਹੈ ਕਿ ਅਸੀਂ ਆਪਣੇ ਪਿੱਤਰਾਂ ਦੀ ਵਿਰਾਸਤ ਅਤੇ ਜੱਦੀ ਆਵਾਜ਼ ਦੀ ਪੈਰਵਾਈ ਕਰੀਏ। ਇਥੋਂ ਤਾਈਂ ਕਿ ਪਰੰਪਰਾਇਕ ਆਵਾਜ਼ ਮੁੱਢਲੇ ਨੈਤਿਕ ਨਿਯਮਾਂ ਨਾਲੋਂ ਭਿੰਨ ਨਹੀਂ ਹੈ ਅਤੇ ਇਸ ਦਾ ਉਦੇਸ਼ ਸਿਰਫ ਰੋਜ਼ੀ ਕਮਾਉਣਾ ਹੈ।... ... ਵਰਣ ਦਾ ਅਰਥ ਹੈ ਮਨੁੱਖ ਦੇ ਪਿੱਤਰੀ ਕਿੱਤੇ ਦੀ ਪੂਰਬ ਨਿਸਚਿਤ ਚੋਣ ਜਿਸ ਦਾ ਉਦੇਸ਼ ਰੋਜ਼ੀ ਕਮਾਉਣਾ ਹੈ।.... ਇਸ ਲਈ ਵਰਣ ਇਕ ਰੂਪ ਵਿੱਚ ਵਿਰਾਸਤ ਦਾ ਕਾਨੂੰਨ ਹੈ। ਇਸ ਦਾ ਸਬੰਧ ਜਨਮ ਨਾਲ ਹੈ। ਕੋਈ ਮਨੁੱਖ ਆਪਣੀ ਮਰਜ਼ੀ ਨਾਲ ਆਪਣਾ ਵਰਣ ਨਹੀਂ ਬਦਲ ਸਕਦਾ। ਆਪਣੇ ਵਰਣ ਵਿੱਚ ਨਾ ਰਹਿਣਾ ਵਿਰਾਸਤ ਦੇ ਕਾਨੂੰਨ ਵੱਲੋਂ ਬੇਪ੍ਰਵਾਹੀ ਹੈ। ਮੇਰਾ ਵਿਸ਼ਵਾਸ਼ ਹੈ ਕਿ ਕੁਝ ਲੋਕ ਵਿੱਦਿਆ ਦੇਣ ਲਈ ਜਨਮੇ ਹਨ, ਕੁਝ ਰੱਖਿਆ ਕਰਨ ਲਈ, ਕੁਝ ਖੇਤੀਬਾੜੀ ਕਰਨ ਲਈ ਅਤੇ ਮਿਹਨਤ ਮਜ਼ਦੂਰੀ ਕਰਨ ਲਈ, ਇਥੋਂ ਤਾਈਂ ਕਿ ਇਹ ਪੇਸ਼ੇ ਜੱਦੀ ਬਣ ਗਏ ਹਨ।[1]

ਗਾਂਧੀ ਜੀ ਨੇ ਕਦੇ ਵੀ ਅਛੂਤਾਂ ਬਾਰੇ ਸ਼ਾਸਤਰਾਂ ਦੀ ਪ੍ਰਭੂਤਾ ਉੱਪਰ ਸਵਾਲ ਕਰਨ ਦਾ ਹੌਂਸਲਾ ਨਾ ਕੀਤਾ। ਉਹਨਾਂ ਇਸ ਸਬੰਧ ਵਿੱਚ ਹਿੰਦੂ ਸ਼ਾਸਤਰਾਂ ਦੀ ਪ੍ਰਭੂਤਾ ਨੂੰ ਸਹਾਇਤਾ ਦਿੱਤੀ। ਉਹਨਾਂ ਨੇ ਲਿਖਿਆ:

> ਮੈਂ ਵਰਣ ਆਸ਼ਰਮ ਧਰਮ ਵਿੱਚ ਵਿਸ਼ਵਾਸ਼ ਰੱਖਦਾ ਹਾਂ ਪਰ ਮੈਂ ਭੰਗੀਆਂ ਨਾਲ ਖਾ ਲੈਂਦਾ ਹਾਂ। ਮੈਂ ਆਪ ਨੂੰ ਦੱਸਣਾ ਚਾਹਾਂਗਾ ਕਿ ਮੇਰੀ ਜਾਤਿ ਵਿੱਚ ਮੈਂਬਰ ਇਕ ਥਾਂ ਨਹੀਂ

1. Carvan Delhi June 1969 page 11.

ਖਾਂਦੇ। ਕੁਝ ਵਿਸ਼ੇਸ਼ ਹਾਲਤਾਂ ਵਿੱਚ ਸਾਡੇ ਵੈਸ਼ਨਵ ਪਰਿਵਾਰਾਂ ਵਿੱਚ ਇਕ ਦੂਸਰੇ ਦੇ ਭਾਂਡੇ ਨਹੀਂ ਵਰਤੇ ਜਾਂਦੇ, ਇਥੇ ਤਾਈਂ ਕਿ ਦੂਸਰੇ ਦੇ ਘਰੋਂ ਅੱਗ ਲਿਆ ਕੇ ਉਸ ਉੱਪਰ ਖਾਣਾ ਨਹੀਂ ਬਣਾਉਂਦੇ। ਤੁਸੀਂ ਭਾਵੇਂ ਇਸ ਨੂੰ ਇਸ ਵਰਤਾਰੇ ਨੂੰ ਅੰਧ ਵਿਸ਼ਵਾਸ਼, ਵਹਿਮ, ਭਰਮ ਆਖੋ ਪਰ ਮੈਂ ਅਜਿਹਾ ਨਹੀਂ ਮੰਨਦਾ। ਨਿਸਚੈ ਹੀ ਇਹ ਹਿੰਦੂ ਧਰਮ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਉਂਦਾ। ਮੇਰੇ ਆਸ਼ਰਮ ਵਿਚਲੇ ਅਛੂਤ ਵਾਸੀਆਂ ਵਿੱਚ ਦਾਦਾ ਬਾਈ ਸਮੇਤ ਬਿਨਾਂ ਕਿਸੇ ਭੇਦ ਭਾਓ ਦੇ ਸਾਰੇ ਇਕੱਠੇ ਖਾਂਦੇ ਹਨ। ਪਰ ਮੈਂ ਇਸ ਗੱਲ ਦੀ ਸਿਫਾਰਸ਼ ਨਹੀਂ ਕਰਦਾ ਕਿ ਆਸ਼ਰਮ ਦੇ ਬਾਹਰ ਇਸ ਉਦਾਹਰਣ ਨੂੰ ਅਮਲ ਵਿੱਚ ਲਿਆਂਦਾ ਜਾਏ। ਫਿਰ ਆਪ ਨੂੰ ਇਹ ਪਤਾ ਹੈ ਕਿ ਮੈਂ ਸ੍ਰੀ ਮਾਲਵੀਜ ਜੀ ਦਾ ਕਿੰਨਾ ਸਤਿਕਾਰ ਕਰਦਾ ਹਾਂ! ਮੈਂ ਉਹਨਾਂ ਦੇ ਚਰਨ ਛੂੰਹਦਾ ਹਾਂ ਪਰ ਉਹ ਮੇਰੇ ਛੂਹੇ ਭੋਜਨ ਨੂੰ ਗ੍ਰਹਿਣ ਨਹੀਂ ਕਰਦੇ। [2]

ਡਾ: ਅੰਬੇਦਕਰ ਨੇ ਐਲਾਨ ਕੀਤਾ ਕਿ ਗਾਂਧੀ ਵਿੱਚ ਅਜਿਹਾ ਸਾਹਸ ਨਹੀਂ ਹੈ, ਜੋ ਇਹਨਾਂ ਕੁਚਲੀਆਂ ਸ਼੍ਰੇਣੀਆਂ ਖ਼ਾਤਰ ਹਿੰਦੂ ਜਾਤ ਦਾ ਮੁਕਾਬਲਾ ਕਰੇ। ਉਹਨਾਂ ਦੇਖਿਆ ਕਿ ਵਰਣ ਦੇ ਕਾਨੂੰਨ ਅਤੇ ਗਾਂਧੀ ਦੇ ਆਦਰਸ਼ ਜਿਸ ਰਾਹੀਂ ਉਹ ਕੁਦਰਤੀ ਝੁਕਾਅ ਨੂੰ ਲਾਂਭੇ ਰੱਖ ਕੇ ਆਪਣੇ ਪਿੱਤਰੀ ਕਿੱਤੇ ਜਾਂ ਪੇਸ਼ੇ ਨੂੰ ਅਪਨਾਉਣ ਲਈ ਹੁਕਮ ਕਰਦੇ ਹਨ, ਵਿੱਚ ਕੋਈ ਫਰਕ ਨਹੀਂ। ਉਹਨਾਂ ਨੇ ਮਹਿਸੂਸ ਕੀਤਾ ਕਿ ਜਾਤ ਪ੍ਰਣਾਲੀ ਹਿੰਦੂ ਸਮਾਜ ਨੂੰ ਤਬਾਹ ਕਰਨ ਵਾਲੀ ਬੁਰਾਈ ਹੈ ਅਤੇ ਇਹ ਸੰਭਵ ਨਹੀਂ ਕਿ ਇਸ ਬੁਰਾਈ ਨੂੰ ਜੜ੍ਹੋਂ ਪੁੱਟ ਦਿੱਤਾ ਜਾਵੇ। ਹਿੰਦੂ ਸ਼ਾਸਤਰਾਂ ਦੀ ਸਿੱਖਿਆ ਨੇ ਇਸ ਦੇ ਮਨ ਵਿੱਚ ਜਾਤੀ-ਭਾਵ ਉਕਰ ਦਿੱਤਾ ਹੈ। ਉਹਨਾਂ ਨੇ ਕਿਹਾ:

ਜਾਤ ਰਾਸ਼ਟਰ ਹੈ। ਇਕ ਮਾਨਸਿਕ ਦਸ਼ਾ ਹੈ। ਇਸ ਦੀ ਤਬਾਹੀ ਦਾ ਭਾਵ ਰਾਸ਼ਟਰੀ ਪਰਿਵਰਤਨ ਹੈ। ਹਿੰਦੂ ਜਾਤ ਨੂੰ ਇਸ ਲਈ ਨਹੀਂ ਮੰਨਦੇ ਕਿ ਉਹ ਅਸਭਿਯ ਹਨ ਅਤੇ ਸਿਰ ਫਿਰੇ ਹਨ। ਉਹ ਜਾਤ-ਪਾਤ ਨੂੰ ਮੰਨਦੇ ਹਨ ਕਿ ਉਹ ਬਹੁਤ ਧਾਰਮਿਕ ਹਨ। ਉਹ ਜਾਤੀ ਭੇਦ ਮੰਨਣ ਕਾਰਨ ਗਲਤ ਨਹੀਂ। ਜੋ ਗਲਤ ਹੈ ਉਹ ਹੈ ਉਨ੍ਹਾਂ ਦਾ ਧਰਮ, ਜਿਸ ਨੇ ਇਨ੍ਹਾਂ ਦੇ ਮਨ ਤੇ ਜਾਤੀ ਭਾਵ ਨੂੰ ਉਕਰ ਦਿੱਤਾ ਹੈ। ਅਸਲੀ ਦੁਸ਼ਮਣ ਸ਼ਾਸਤਰ ਹਨ ਜਿਹੜੇ ਇਸ ਨੂੰ ਜਾਤ-ਧਰਮ ਦੀ ਸਿੱਖਿਆ ਦਿੰਦੇ ਹਨ। ਸ਼ਾਸਤਰਾਂ ਦੀ ਪਵਿੱਤਰਤਾ ਦਾ ਵਿਸ਼ਵਾਸ

2. Indian Nation Daily Patna of 1-4-69. page 4.

ਖਤਮ ਕਰ ਦਿਓ। ਸ਼ਾਸਤਰਾਂ ਅਤੇ ਵੇਦਾਂ ਦੀ ਪ੍ਰਭੁਤਾ, ਪਵਿੱਤਰਤਾ ਅਤੇ ਅਧਿਆਤਕਮਿਕਤਾ ਤਬਾਹ ਕਰ ਦਿਓ। ਹਰ ਇਸਤਰੀ ਪੁਰਸ਼ ਨੂੰ ਸ਼ਾਸਤਰਾਂ ਦੀ ਗੁਲਾਮੀ ਤੋਂ ਮੁਕਤ ਕਰ ਦਿਓ ਅਤੇ ਉਹ ਆਪਸ ਵਿੱਚ ਬਿਨਾਂ ਕੁਝ ਤੁਹਾਡੇ ਪੁੱਛੇ ਦੱਸੇ ਸ਼ਾਦੀ ਕਰ ਲੈਣਗੇ। [3]

ਸੋ ਉਹਨਾਂ ਨੇ ਸੱਚੇ ਦਿਲੋਂ ਅਛੂਤਾਂ ਨੂੰ ਹਿੰਦੂ ਧਰਮ ਦੇ ਤਿਆਗ ਲਈ ਕਿਹਾ, ਜਿਥੇ ਉਹਨਾਂ ਨੂੰ ਹਮੇਸ਼ਾਂ ਹੀ ਨੀਵੇਂ ਧਰਮ ਵਾਲੇ ਜਾਂ ਸਮਾਜਿਕ ਫਿਰਕੇ ਵਾਲੇ ਗਿਣਿਆ ਜਾਵੇਗਾ। ਉਹਨਾਂ ਨੇ ਸਾਰੇ ਅਛੂਤਾਂ ਦੇ ਧਰਮ ਬਦਲੀ ਲਈ ਸੰਗਠਨ ਦੀ ਯੋਜਨਾ ਬਣਾਈ। ਉਹਨਾਂ ਨੇ ਅਛੂਤਾਂ ਨੂੰ ਦੱਸਿਆ : ਆਪਣੇ ਬੰਧਨ ਦੇ ਸਿਵਾਏ, ਤੁਸੀਂ ਕੁਝ ਨਹੀਂ ਗਵਾਉਣਾ ਅਤੇ ਆਪਣਾ ਧਰਮ ਬਦਲ ਕੇ ਹਰ ਲਾਭ ਪ੍ਰਾਪਤ ਕਰਨਾ ਹੈ।

ਧਰਮ ਬਦਲਣ ਅਤੇ ਉਚਿੱਤ ਧਰਮ ਗ੍ਰਹਿਣ ਕਰਨ ਲਈ ਆਪਣੇ ਹੋਰ ਪ੍ਰਾਂਤਾਂ ਦੇ ਸਾਥੀਆਂ ਨਾਲ ਸਲਾਹ ਕਰਨ ਤੋਂ ਬਾਅਦ ਉਹਨਾਂ ਨੇ ਫੈਸਲਾ ਕੀਤਾ ਕਿ ਉਹ ਆਪਣੇ ਪੈਰੋਕਾਰਾਂ ਸਮੇਤ ਸਿੱਖ ਧਰਮ ਗ੍ਰਹਿਣ ਕਰਨਗੇ। ਸਿੱਖ ਧਰਮ ਗ੍ਰਹਿਣ ਕਰਨ ਦਾ ਕਾਰਨ ਦੱਸਦਿਆਂ ਡਾ: ਅੰਬੇਦਕਰ ਨੇ ਕਿਹਾ :

ਜੇਕਰ ਇਹ ਨੀਵੀਆਂ ਜਾਤੀਆਂ ਇਸਲਾਮ ਜਾਂ ਈਸਾਈ ਮੱਤ ਧਾਰਨ ਕਰਨ ਤਾਂ ਉਹ ਹਿੰਦੂ ਸਭਿਅਤਾ ਤੋਂ ਬਾਹਰ ਨਿਕਲ ਜਾਂਦੀਆਂ ਹਨ ਅਤੇ ਦੂਜੇ ਪਾਸੇ ਜੇਕਰ ਉਹ ਸਿੱਖ ਬਣ ਜਾਣ ਤਾਂ ਉਹ ਹਿੰਦੂ ਸਭਿਅਤਾ ਵਿੱਚ ਰਹਿ ਜਾਂਦੀਆਂ ਹਨ। ਇਸ ਧਰਮ ਬਦਲੀ ਦੇ ਸਿੱਟੇ, ਜੋ ਸਾਰੇ ਦੇਸ਼ ਨਾਲ ਸਬੰਧਿਤ ਹਨ, ਮਨ ਵਿੱਚ ਵਸਾਉਣ ਯੋਗ ਹਨ। ਇਸਲਾਮ ਜਾਂ ਈਸਾਈ ਮਤ ਵਿੱਚ ਜਾਣਾ ਨੀਵੀਆਂ ਜਾਤੀਆਂ ਦਾ ਅਦੇਸੀਕਰਣ ਕਰ ਦੇਵੇਗਾ, ਜੇਕਰ ਉਹ ਇਸਲਾਮ ਵਿੱਚ ਚਲੇ ਜਾਣ ਤਾਂ ਮੁਸਲਮਾਨਾਂ ਦੀ ਗਿਣਤੀ ਦੂੱਗਣੀ ਹੋ ਜਾਵੇਗੀ ਅਤੇ ਮੁਸਲਮਾਨਾਂ ਦੀ ਪ੍ਰਧਾਨਤਾ ਦਾ ਖਤਰਾ ਸੱਚ ਹੋ ਜਾਵੇਗਾ। ਜੇ ਕਰ ਉਹ ਈਸਾਈ ਮਤ ਵਿੱਚ ਚਲੇ ਜਾਣ ਤਾਂ ਈਸਾਈਆਂ ਦੀ ਗਿਣਤੀ ਪੰਜ ਤੋਂ ਛੇ ਕਰੋੜ ਦੇ ਦਰਮਿਆਨ ਹੋ ਜਾਵੇਗੀ ਅਤੇ ਅੰਗ੍ਰੇਜ਼ਾਂ ਦੇ ਭਾਰਤ ਉਪਰਲੇ ਕਬਜ਼ੇ ਨੂੰ ਹੋਰ ਵੀ ਪੱਕਿਆਂ ਕਰੇ ਗੀ ਅਤੇ ਦੂਜੇ ਪਾਸੇ ਜੇ ਉਹ ਸਿੱਖ ਧਰਮ ਗ੍ਰਹਿਣ ਕਰਨ ਤਾਂ ਉਹ ਦੇਸ਼ ਦੀ ਕਿਸਮਤ ਨੂੰ ਨੁਕਸਾਨ ਪਹੁੰਚਾਉਣ ਦੀ ਥਾਂ ਦੇਸ਼ ਦੀ ਕਿਸਮਤ ਬਨਾਉਣ ਵਿੱਚ ਸਹਾਈ ਹੋਣਗੇ। ਉਹਨਾਂ ਦਾ

3. Dr. Ambedkar : Life and Mission by Dhanaujay Keer page 270.

ਅਦੇਸੀਕਾਰਣ ਨਹੀਂ ਹੋਵੇਗਾ। ਇਸ ਦੇ ਉਲਟ ਉਹ ਦੇਸ਼ ਦੀ ਰਾਜਨੀਤਿਕ ਉੱਨਤੀ ਲਈ ਸਹਾਈ ਹੋਣਗੇ। ਸੋ ਇਹ ਦੇਸ਼ ਦੇ ਹਿਤ ਵਿੱਚ ਹੈ ਕਿ ਜੇਕਰ ਨੀਵੀਂਆਂ ਸ਼੍ਰੇਣੀਆਂ ਨੇ ਧਰਮ ਬਦਲਣਾ ਹੈ ਤਾਂ ਉਹਨਾਂ ਨੂੰ ਸਿੱਖ ਧਰਮ ਵਿੱਚ ਜਾਣਾ ਚਾਹੀਦਾ ਹੈ।[੪]

ਪਰ ਡਾ: ਅੰਬੇਦਕਰ ਦੇ ਇਨ੍ਹਾਂ ਦੇਸ਼ ਭਗਤੀ ਦੇ ਜਜ਼ਬਿਆਂ ਨੂੰ ਸਵੀਕਾਰ ਕਰਨ ਅਤੇ ਉਤਸ਼ਾਹਿਤ ਕਰਨ ਦੀ ਥਾਂ ਗਾਂਧੀ ਜੀ ਨੇ ਇਨ੍ਹਾਂ ਦੀ ਨਿਖੇਧੀ ਕੀਤੀ ਕਿ ਇਹ ਹਿੰਦੂਆਂ ਲਈ ਆਤਮ ਹਤਿਯਕ ਹੈ ਅਤੇ ਉਹਨਾਂ ਨੇ ਆਪਣੇ ਵਿਸ਼ਵਾਸੀ ਸਾਥੀ ਪੰਡਿਤ ਗੋਬਿੰਦ ਵਲਭ ਪੰਤ ਰਾਹੀਂ ਇਸ ਤਜਵੀਜ਼ ਨੂੰ ਰੋਕਣ ਲਈ ਅਛੂਤਾਂ ਨੂੰ ਧਮਕੀ ਦਿੱਤੀ ਕਿ ਹਰੀਜਨ ਅਜਿਹਾ ਕਿਸੇ ਹਾਲਤ ਵਿੱਚ ਵੀ, ਨਹੀਂ ਕਰ ਸਕਦੇ। ਜੇ ਉਹ ਹਿੰਦੂ ਅਤੇ ਪੂੰਨਾ ਸੰਧੀ ਅਧੀਨ ਉਹ ਖਾਸ ਹੱਕ ਮਾਣਦੇ ਹਨ ਜਾਂ ਜੇਕਰ ਉਹ ਹਿੰਦੂ ਜਾਤ ਤਿਆਗ ਦੇਣਗੇ ਤਾਂ ਉਹਨਾਂ ਦੇ ਹੱਕ ਖਤਮ ਹੋ ਜਾਣਗੇ। ਗਾਂਧੀ ਨੇ ਰਾਜਾ, ਜੋ ਅੰਬੇਦਕਰ ਦਾ ਰਾਜਸੀ ਵਿਰੋਧੀ ਸੀ, ਹੱਥ-ਠੋਕਾ ਬਣਾ ਕੇ ਡਾ: ਅੰਬੇਦਕਰ ਦੀ ਯੋਜਨਾ ਨੂੰ ਢਹਿੰਦੀ ਕਲਾ ਵੱਲ ਲੈ ਜਾਣ ਲਈ ਵਰਤਿਆ ਅਤੇ ਉਸ ਨੂੰ ਇਸ ਅੰਦੋਲਨ ਦੀ ਵਿਰੋਧਤਾ ਕਰਨ ਲਈ ਉਤੇਜਿਤ ਕੀਤਾ।

ਗਾਂਧੀ ਨੇ ਆਪਣੇ ਕਰੋੜਪਤੀ ਸਹਾਇਕ ਸੇਠ ਵਾਲ ਚੰਦ, ਹੀਰਾ ਚੰਦ ਅਤੇ ਜਮਨਾ ਲਾਲ ਬਜਾਜ ਰਾਹੀਂ ਡਾ: ਅੰਬੇਦਕਰ ਨੂੰ ਗਾਂਧੀ ਆਸ਼ਰਮ ਵਿੱਚ ਸ਼ਾਮਲ ਹੋਣ ਲਈ ਪ੍ਰੇਰਨ ਦਾ ਯਤਨ ਕੀਤਾ ਅਤੇ ਉਹਨਾਂ ਨੂੰ ਲਾਲਚ ਦਿੱਤਾ ਕਿ ਆਪ ਪਾਸ ਅਨੰਤ ਸਾਧਨ ਹੋਣਗੇ, ਜਿਨ੍ਹਾਂ ਰਾਹੀਂ ਆਪ ਨੀਵੀਂਆਂ ਜਾਤੀਆਂ ਦੇ ਲੋਕਾਂ ਨੂੰ ਉੱਚਾ ਉਠਾ ਸਕੋਗੇ। **ਡਾ: ਅੰਬੇਦਕਰ ਨੇ ਸਪੱਸ਼ਟ ਰੂਪ ਵਿੱਚ ਦੱਸ ਦਿੱਤਾ ਕਿ ਮੇਰਾ ਗਾਂਧੀ ਨਾਲ ਬਹੁਤ ਸਾਰੇ ਮਹੱਤਵਪੂਰਨ ਵਿਸ਼ਿਆਂ ਬਾਰੇ ਮਤਭੇਦ ਹੈ। ਇਸ 'ਤੇ ਉਹਨਾਂ ਨੇ ਇਹ ਕੰਮ ਨਹਿਰੂ ਨੂੰ ਸੌਂਪਿਆ, ਜੋ ਝੂਠੀ ਦਲੀਲ ਨਾਲ ਧੋਖਾ ਦੇਣ ਵਿੱਚ ਗਾਂਧੀ ਨਾਲੋਂ ਵੀ ਜ਼ਿਆਦਾ ਪਹੁੰਚ ਵਾਲਾ ਸੀ। ਉਸ ਨੇ ਗਾਂਧੀ ਜੀ ਦਾ ਰਾਹ ਫੜੀ ਰੱਖਿਆ ਅਤੇ ਉਹਨਾਂ ਨੂੰ ਆਸ ਸੀ ਕਿ ਅੰਬੇਦਕਰ ਵੀ ਇਸੇ ਰਾਹ 'ਤੇ ਚੱਲ ਸਕਦਾ ਹੈ ਪਰ ਡਾ: ਅੰਬੇਦਕਰ ਨੇ ਉਹਨਾਂ ਨੂੰ ਇਹ ਕਹਿ ਕੇ ਚੁੱਪ ਕਰਾ ਦਿੱਤਾ ਕਿ ਮੈਂ ਉਹ ਆਦਮੀ ਨਹੀਂ ਜੋ ਨਹਿਰੂ ਦੀ ਮਨਹੂਸ ਰੌਸ਼ਨੀ ਦੀ ਅਗਵਾਈ ਲੈ ਸਕਾਂ ਅਤੇ ਉਹਨਾਂ ਨੇ ਅੱਗੇ ਜਾ ਕੇ ਆਖਿਆ ਕਿ ਮੈਂ ਸਫਲਤਾ ਲਈ ਆਪਣੀ ਆਤਮਾ ਕੁਰਬਾਨ ਨਹੀਂ ਕਰ ਸਕਦਾ।**

ਅਨੇਕਾਂ ਅਛੂਤਾਂ ਦੀ ਸਿੱਖ ਧਰਮ ਵਿੱਚ ਆਉਣ ਦੀ ਯੋਜਨਾ ਗੁਪਤ ਰੂਪ ਵਿੱਚ ਗਾਂਧੀ ਜੀ ਨੂੰ ਇਸ ਸ਼ਰਤ 'ਤੇ ਦੱਸੀ ਕਿ ਉਹ ਇਹ ਸਭ ਕੁਝ ਬਿਨਾਂ ਸਲਾਹ

4. The Times of India 24 July 1936

ਦੇ ਲੋਕਾਂ ਸਾਹਮਣੇ ਨਹੀਂ ਲਿਆਉਣਗੇ। ਗਾਂਧੀ ਜੀ ਨੇ ਫਿਰ ਭੀ ਇਸ ਬਾਰੇ ਪ੍ਰੈਸ ਨੂੰ ਦੱਸ ਕੇ ਜਿਵੇਂ-ਕਿਵੇਂ ਵਿਸ਼ਵਾਸਘਾਤ ਕੀਤਾ। ਉਹਨਾਂ ਗੁੱਸੇ ਵਿੱਚ ਆਖਿਆ :

> ਇਹ ਬਹੁਤ ਚੰਗਾ ਹੋਵੇਗਾ ਜੇਕਰ ਕਰੋੜਾਂ ਅਛੂਤ ਸਿੱਖ ਧਰਮ ਦੀ ਥਾਂ ਇਸਲਾਮ ਧਰਮ ਵਿੱਚ ਆ ਜਾਣ।[੫]

ਅੰਬੇਦਕਰ ਨੇ ਆਪਣੇ ੧੩ ਪੈਰੋਕਾਰਾਂ ਦਾ ਜਥਾ ਸਤੰਬਰ ੧੯੩੫ ਵਿੱਚ ਧਰਮ-ਬਦਲੀ ਦੇ ਅੰਦੋਲਨ ਦਾ ਆਰੰਭ ਕਰਨ ਲਈ ਅੰਮ੍ਰਿਤਸਰ ਭੇਜਿਆ ਸੀ। ਗਾਂਧੀ ਜੀ ਦੀ ਸਖਤ ਵਿਰੋਧਤਾ ਕਾਰਨ ਅਤੇ ਬਦਲਦੇ ਹਾਲਾਤਾਂ ਨੂੰ ਮੁੱਖ ਰਖਦਿਆਂ ਉਹਨਾਂ ਨੂੰ ਇਹ ਯੋਜਨਾ ਬੰਦ ਕਰਨੀ ਪਈ।

5. Impact of Sikhism on Modern India by S. Kapoor Singh Published in Sikh Courtier Great Britain Jan. 196 Page 4.

# ਅਹਿੰਸਾ

ਹਿੰਦੂ ਜਾਤੀ ਬਹੁਗਿਣਤੀ ਵਿੱਚ ਹੋਣ ਕਾਰਨ ਇਸ ਦੇ ਹੱਥ ਵਿੱਚ ਤਾਕਤ ਹੈ। ਜਿਸ ਕਾਰਨ ਇਹਨਾਂ ਨੇ ਸਿੱਖਾਂ ਨਾਲ ਹਮੇਸ਼ਾਂ ਧੋਖਾ ਕੀਤਾ ਹੈ। ਅਜੋਕੇ. ਸੰਦਰਭ ਵਿੱਚ ਸਰਕਾਰੀ ਮਸ਼ੀਨਰੀ ਨੂੰ ਆਪਣੇ ਹਿੱਤ ਵਿੱਚ ਇਸ ਵਿਚਾਰ ਨੂੰ ਪ੍ਰਚਾਰਨ ਲਈ ਵਰਤਿਆ ਜਾ ਰਿਹਾ ਹੈ ਅਤੇ ਸਿਲਸਿਲੇ ਵਾਰ ਰੂਪ ਵਿੱਚ ਇਹ ਯਤਨ ਕੀਤੇ ਕਿ ਮਹਾਤਮਾ ਗਾਂਧੀ ਅਹਿੰਸਾ ਅਤੇ ਨਾ-ਮਿਲਵਰਤਣ ਦੇ ਜਨਮ ਦਾਤਾ ਸਨ; ਇਸ ਤੋਂ ਪਹਿਲਾਂ ਉਹਨਾਂ ਤੋਂ ਬਿਨਾਂ ਕਿਸੇ ਨੇ ਅਜਿਹੇ ਸਿਧਾਂਤ ਦਾ ਪ੍ਰਚਾਰ ਨਹੀਂ ਕੀਤਾ ਅਤੇ ਨਾ ਹੀ ਇਸ ਉੱਪਰ ਕਿਸੇ ਨੇ ਕੰਮ ਕੀਤਾ।

ਇਤਿਹਾਸ ਦੇ ਵਿਦਿਆਰਥੀ, ਜਿਨ੍ਹਾਂ ਨੂੰ ਭਾਰਤ ਦੀ ਅੰਗ੍ਰੇਜ਼ੀ ਸਰਕਾਰ ਦੇ ਗੁਪਤ ਕਾਰਜਾਂ ਨੂੰ ਵਾਚਣ ਦਾ ਮੌਕਾ ਮਿਲਿਆ ਹੈ, ਜਾਣਦੇ ਹਨ ਕਿ ਗਾਂਧੀ ਦੇ ਜਨਮ ਤੋਂ ਪਹਿਲਾਂ ਬਾਬਾ ਰਾਮ ਸਿੰਘ ਨਾਮਧਾਰੀ, ਸਿੱਖਾਂ ਦੇ ਆਤਮਿਕ ਕ੍ਰਾਂਤੀਕਾਰੀ ਨੇਤਾ ਨੇ ਪੰਜਾਬ ਵਿੱਚ ਨਾ-ਮਿਲਵਰਤਣ ਅਤੇ ਸਵਦੇਸ਼ੀ ਲਹਿਰ ਨੂੰ ਅੰਗ੍ਰੇਜ਼-ਰਾਜ ਦੇ ਖਿਲਾਫ ਅਤੇ ਭਾਰਤ ਨੂੰ ਸੁਤੰਤਰ ਕਰਵਾਉਣ ਲਈ ਸੰਗਠਿਤ ਕੀਤਾ।

ਗਾਂਧੀ ਨੇ ਬਦੇਸ਼ੀ ਚੀਜ਼ਾਂ, ਬਦੇਸ਼ੀ ਸੇਵਾ ਅਤੇ ਕਚਿਹਰੀਆਂ ਦਾ ਬਾਈਕਾਟ ਕੀਤਾ ਅਤੇ ਅਜਿਹੇ ਯਾਦਗਾਰੀ ਕਦਮ ਬਾਬਾ ਰਾਮ ਸਿੰਘ ਨੇ ਉਠਾਏ ਅਤੇ ਉਹਨਾਂ ਨੇ ਬਦੇਸ਼ੀ ਸੂਚਨਾ ਅਤੇ ਆਵਾਜਾਈ ਦੇ ਸਾਧਨਾਂ ਦਾ ਵੀ ਬਾਈਕਾਟ ਕੀਤਾ। ਬਾਬਾ ਰਾਮ ਸਿੰਘ ਜੀ ਨਾ ਮਿਲਵਰਤਣ ਲਹਿਰ ਦੇ ਕੇਵਲ ਅਜਿਹੇ ਨਿਖੇਧਾਤਮਕ ਪੱਖ ਨਾਲ ਹੀ ਸੰਤੁਸ਼ਟ ਨਹੀਂ ਸਨ, ਸਗੋਂ ਉਹਨਾਂ ਨੇ ਇਸ ਦੇ ਸਮਾਨਾਂਤਰ ਇਹ ਸੇਵਾਵਾਂ ਪੈਦਾ ਕੀਤੀਆਂ: ਸਰਕਾਰ ਵਿੱਚ ਸਰਕਾਰ ਬਣਾਈ। ਕੇਂਦਰੀ ਪੁਲਿਸ ਦਫ਼ਤਰ ਲਾਹੌਰ ਵੱਲੋਂ ਜ਼ਿਲ੍ਹਾ ਸੁਪਰਡੈਂਟ ਪੁਲਿਸ ਨੂੰ ਜੋ ਗੁਪਤ ਸਰਕੂਲਰ ੧੯ ਜਨਵਰੀ ੧੮੬੭ ਨੂੰ ਜਾਰੀ ਹੋਇਆ ਉਸ 'ਚੋਂ ਹਵਾਲਾ ਹੈ :

ਕੂਕੇ ਜਿਨ੍ਹਾਂ ਨੂੰ ਕਦੇ ਕਦਾਈਂ ਸੰਤ ਖਾਲਸਾ ਆਖਿਆ ਜਾਂਦਾ ਹੈ, ਉਹਨਾਂ ਦਾ ਡਾਕਖਾਨਾ ਆਪਣਾ ਨਿੱਜੀ ਹੈ, ਜਿਸ ਦਾ ਸੰਗਠਨ ਬੜਾ ਸ਼ਲਾਘਾ-ਯੋਗ ਜਾਪਦਾ ਹੈ। ਸਕਾਟਲੈਂਡ ਵਿਚ ਬੀਤੇ ਦਿਨਾਂ ਵਿੱਚ ਬੜੇ ਗੁਪਤ ਹੁਕਮ ਕੀਤੇ ਗਏ ਹਨ। ਇਕ ਕੂਕੇ ਪਾਸ ਜਦੋਂ ਕੋਈ ਉਸ ਫਿਰਕੇ ਦਾ ਵਿਅਕਤੀ ਡਾਕ ਲੈ ਕੇ ਪੁੱਜਦਾ ਹੈ ਤਾਂ ਉਸ ਵੇਲੇ ਭਾਵੇਂ ਉਹ ਕਿਸੇ ਕੰਮ ਵਿੱਚ ਲੱਗਾ ਹੋਇਆ ਹੋਵੇ, ਤੁਰੰਤ ਛੱਡ ਦਿੰਦਾ ਹੈ। ਜੇਕਰ ਉਹ ਖਾਣਾ ਖਾ ਰਿਹਾ ਹੈ ਤਾਂ ਹੋਰ ਬੁਰਕੀ ਮੂੰਹ ਵਿੱਚ ਨਹੀਂ ਪਾਉਂਦਾ, ਉਹ ਕੋਈ ਸਵਾਲ ਨਹੀਂ ਪੁੱਛਦਾ, ਲਿਖਤੀ ਸੰਦੇਸ਼ ਲੈ ਕੇ ਚੱਲ ਪੈਂਦਾ ਹੈ ਅਤੇ ਇਸ ਨੂੰ ਅਗਲੇ ਪੜਾਅ 'ਤੇ ਜਾਂ ਧੁਰ ਨਿਸ਼ਾਨੇ 'ਤੇ ਪਹੁੰਚਾ ਦਿੰਦਾ ਹੈ। ਮਹੱਤਵਪੂਰਨ ਸੰਦੇਸ਼ ਜ਼ਬਾਨੀ ਭੇਜੇ ਹਨ ਅਤੇ ਉਹ ਲਿਖਤ ਦੇ ਪਾਬੰਦ ਨਹੀਂ ਹੁੰਦੇ ਜਿਵੇਂ ਮੇਜਰ ਪਾਰਕਿਨ ਦੇ ਕਹਿਣ ਅਨੁਸਾਰ ਉਹ ਜੀ. ਟੀ. ਰੋਡ ਦਾ ਰਾਹ ਛੱਡ ਕੇ

ਫੇਰ ਵਾਲੇ ਰਾਹ ਥਾਣੀਂ ਸੰਦੇਸ਼ ਲੈ ਕੇ ਜਾਂਦੇ ਹਨ। ਇਸ ਵਿੱਚ ਕੋਈ ਸ਼ੱਕ ਨਹੀਂ ਭਾਵੇਂ ਇਹ ਮਸ਼ੀਨਰੀ ਧਾਰਮਿਕ ਸੁਧਾਰ ਲਈ ਸ਼ੁਰੂ ਕੀਤੀ ਗਈ ਹੈ ਪਰ ਫਿਰ ਵੀ ਜੇਕਰ ਇਹ ਕਿਸੇ ਚਲਾਕ ਅਤੇ ਬੇਈਮਾਨ ਆਦਮੀ ਦੇ ਹੱਥਾਂ ਵਿੱਚ ਆ ਗਈ ਤਾਂ ਇਹ ਰਾਜਨੀਤਿਕ ਖਤਰੇ ਦਾ ਇੰਜਨ ਬਣਾਈ ਜਾ ਸਕੇਗੀ। ਮੇਜਰ ਪਾਰਕਿਨ ਪਾਸ ਇਹ ਸੂਚਨਾਵਾਂ ਪੁੱਜੀਆਂ ਹਨ ਕਿ ਕਿਸੇ ਸਮੇਂ ਜਦੋਂ ਦੇਸ਼ ਦੀ ਸਾਰੀ ਧਰਤੀ 'ਤੇ ਨਵੀਨ ਧਰਮ ਚਲੇਗਾ, ਕੂਕੇ ਆਪਣੇ ਦੇਸ਼ ਦੇ ਸਵਾਮੀ ਹੋਣ ਦੀਆਂ ਖੁਲ੍ਹਮ-ਖੁਲ੍ਹੀਆਂ ਗੱਲਾਂ ਕਰਦੇ ਹਨ। [੧]

ਅੰਗ੍ਰੇਜ਼ ਸਰਕਾਰ ਬੇਚੈਨੀ ਮਹਿਸੂਸ ਕਰਨ ਲੱਗੀ ਅਤੇ ਇਸ ਲਹਿਰ ਉੱਪਰ ਨਿਗਰਾਨੀ ਸ਼ੁਰੂ ਕਰ ਦਿੱਤੀ। ਉਹਨਾਂ ਨੂੰ ਇਸ ਵਿੱਚੋਂ ਬਗਾਵਤ ਦੀ ਗੰਧ ਆਈ ਅਤੇ ਉਹਨਾਂ ਨੇ ਬਾਬਾ ਰਾਮ ਸਿੰਘ ਨੂੰ ਭਾਰਤ ਵਿੱਚੋਂ ਬਾਹਰ ਕੱਢ ਦਿੱਤਾ ਅਤੇ ਉਹਨਾਂ ਦੇ ਬਾਕੀ ਬਹੁਤ ਸਾਰੇ ਪੈਰੋਕਾਰਾਂ ਨੂੰ ਫਾਂਸੀ ਲਾ ਦਿੱਤਾ। ਕਿਉਂਕਿ ਬਾਬਾ ਰਾਮ ਸਿੰਘ ਦਾ ਕੰਮ ਵਡਿਆਈ ਯੋਗ ਹੈ, ਸੋ ਇਹ ਵਡਿਆਈ ਗਾਂਧੀ ਜੀ ਨੂੰ ਦਿੱਤੀ ਗਈ ਹੈ। ਉਹਨਾਂ ਦੇ ਪੈਰੋਕਾਰ ਜੋ ਤਾਕਤ ਵਿੱਚ ਹਨ, ਬਾਬਾ ਰਾਮ ਸਿੰਘ ਨੂੰ ਲੋਕਾਂ ਦੇ ਦਿਲੋਂ ਭੁਲਾਉਣਾ ਚਾਹੁੰਦੇ ਹਨ, ਨਹੀਂ ਤਾਂ ਕਿਵੇਂ ਉਹ ਭਾਰਤ ਦੇ ਪਹਿਲੇ ਕ੍ਰਾਂਤੀਕਾਰੀ ਦੀ ਯਾਦਗਾਰ ਉਸਾਰਨ ਦੀ ਆਪਣੀ ਅਸਫਲਤਾ ਬਾਰੇ ਲੋਕਾਂ ਨੂੰ ਦੱਸਣਗੇ, ਜਿਸ ਨੇ ਅੰਗ੍ਰੇਜ਼ਾਂ ਨੂੰ ਇਸ ਪਵਿੱਤਰ ਧਰਤੀ 'ਚੋਂ ਬਾਹਰ ਕੱਢਣ ਲਈ ਲੜਾਈ ਲੜੀ।

ਗਾਂਧੀ ਜੀ ਦਾ ਸਿੱਖਾਂ ਪ੍ਰਤੀ ਰਵੱਈਆ ਉਦਾਸੀਨ ਰਿਹਾ ਸੀ। ਉਹਨਾਂ ਨੇ ਕੁਝ ਹੋਰ ਜਨੂੰਨੀ ਹਿੰਦੂਆਂ ਵਾਂਗ ਸਿੱਖਾਂ ਦੀ ਵੱਖਰੀ ਹੋਂਦ, ਉਹਨਾਂ ਦਾ ਧਰਮ ਅਤੇ ਜੀਵਨ-ਜੁਗਤਿ ਨੂੰ ਇਸ ਆਧਾਰ 'ਤੇ ਮੰਨਣੋ ਨਾਂਹ ਕਰ ਦਿੱਤੀ ਕਿ ਇਹ ਹਿੰਦੂ ਧਰਮ 'ਚੋਂ ਉਤਪੰਨ ਹੋਏ ਹਨ। ਜੋ ਗੱਲਾਂ ਸਿੱਖ ਧਰਮ ਨੂੰ ਬਣਾਉਣੇ ਵਾਲੀਆਂ ਹਨ ਭਾਵ ਧਾਰਮਿਕ ਗ੍ਰੰਥ 'ਤੇ ਵਿਸ਼ਵਾਸ ਅਤੇ ਗੁਰੂ ਸਾਹਿਬ ਦੇ ਜੀਵਨ ਦਾ ਉਹਨਾਂ ਨੇ ਪੂਰੀ ਤਰ੍ਹਾਂ ਅਧਿਐਨ ਨਹੀਂ ਕੀਤਾ। ੧੯੪੦ ਵਿੱਚ ਉਹਨਾਂ ਨੇ ਮਾਸਟਰ ਤਾਰਾ ਸਿੰਘ, ਨਿਪੁੰਨ ਸਿੱਖ ਨੇਤਾ, ਨੂੰ ਲਿਖਿਆ ਕਿ ਆਪ ਨੂੰ ਕ੍ਰਿਪਾਨ ਵਿੱਚ ਵਿਸ਼ਵਾਸ ਹੈ, ਸੋ ਇਹਨਾਂ ਦੀ ਕਾਂਗਰਸ ਨਾਲ ਅਤੇ ਕਾਂਗਰਸ ਦੀ ਉਹਨਾਂ ਨਾਲ ਕੁਝ ਵੀ ਸਾਂਝ ਨਹੀਂ ਹੈ। ਉਹਨਾਂ ਦਾ ਵਿਸ਼ਵਾਸ ਸੀ ਕਿ ਜਦ ਤੱਕ ਸਿੱਖ ਕ੍ਰਿਪਾਨ, ਜੋ ਉਹਨਾਂ ਦਾ ਧਾਰਮਿਕ ਚਿੰਨ੍ਹ ਹੈ, ਨੂੰ ਤਿਆਗਦੇ ਨਹੀਂ ਉਹ ਅਹਿੰਸਾ ਯੋਗ ਨਹੀਂ। ਉਹ ਗੁਰੂ ਗੋਬਿੰਦ ਸਿੰਘ ਨੂੰ 'ਗੁਮਰਾਹ ਕਰਨ ਵਾਲਾ ਨੇਤਾ' ਆਖਣ ਦੀ ਹੱਦ ਤਾਈਂ ਅੱਪੜ ਗਏ ਕਿਉਂਕਿ ਉਹਨਾਂ ਨੇ ਕ੍ਰਿਪਾਨ, ਇਸ ਪਵਿੱਤਰ ਚਿੰਨ੍ਹ ਨੂੰ ਗ੍ਰਹਿਣ ਕਰਨ ਦਾ ਹੁਕਮ ਦਿੱਤਾ ਸੀ। ਇਸ ਕਾਰਨ ਸਿੱਖਾਂ ਵਿੱਚ ਕਾਫੀ ਗੁੱਸੇ ਦੀ ਲਹਿਰ ਫੈਲ ਗਈ।

*1.* Gooroo Ram Singh and Kuka Sikhs-Documents 1863-1871 compiled by Nahar Singh.

ਸਰਦਾਰ ਤੇਜਾ ਸਿੰਘ ਨੇ ਸਵੈ-ਪਵਿੱਤਰਤਾ ਲਈ ਗਾਂਧੀਵਾਦ ਦੇ ਵਰਤ ਦੇ ਫਰੇਬ ਵੱਲ ਇਸ਼ਾਰਾ ਕਰਦਿਆਂ ਲਿਖਿਆ :

> ਉਦਾਹਰਨ ਦੇ ਤੌਰ 'ਤੇ ਜਦੋਂ ਉਹ ਸਿੱਖਾਂ ਦੇ ਕੇਸ ਬਾਰੇ ਗਲਤ ਸੋਚਦੇ ਹਨ ਅਤੇ ਸਿੱਖ ਇਤਿਹਾਸ ਅਤੇ ਗ੍ਰੰਥਾਂ ਦੀ ਗਲਤ ਵਿਆਖਿਆ ਕਰਦੇ ਹਨ, ਉਹ ਉਹਨਾਂ ਨੂੰ ਅਕਹਿ ਦੁੱਖ ਦਿੰਦੇ ਹਨ, ਤਾਂ ਉਹ ਚੁੱਪ ਰਹਿ ਕੇ ਆਪਣੀ ਆਤਮਾ ਨੂੰ ਪਵਿੱਤਰ ਨਹੀਂ ਕਰ ਸਕਦੇ, ਜਦੋਂ ਤਾਈਂ ਉਹਨਾਂ ਦੇ ਪ੍ਰਮਾਣਿਕ ਇਤਿਹਾਸ ਜਾਂ ਗੁਰੂ ਗੋਬਿੰਦ ਸਿੰਘ ਜਾਂ ਹੋਰ ਗੁਰੂ ਸਾਹਿਬਾਨ ਦੀ ਬਾਣੀ ਦਾ ਅਧਿਐਨ ਨਹੀਂ ਕਰਦੇ, ਜੇਕਰ ਉਹ ਆਪਣੇ ਸਰੀਰ ਨੂੰ ਕਸ਼ਟ ਦੇਣ ਦੀ ਥਾਂ ਤਿੰਨ ਮਹੀਨਿਆਂ ਲਈ ਸਿੱਖ ਗ੍ਰੰਥਾਂ ਦਾ ਅਧਿਐਨ ਕਰਨ, ਤਾਂ ਉਹ ਸਿੱਖਾਂ ਪ੍ਰਤੀ ਕਾਫੀ ਹੱਦ ਤੱਕ ਅਸਹਿਣਸ਼ੀਲਤਾ ਦਾ ਤਿਆਗ ਕਰ ਦੇਣ ਅਤੇ ਸ਼ਾਇਦ ਹੋਰਨਾਂ ਦਾ ਵੀ ਜੋ ਉਹਨਾਂ ਦੇ ਗੁੱਸੇ ਦਾ ਸ਼ਿਕਾਰ ਹਨ ਅਤੇ ਅਜਿਹਾ ਉਹਨਾਂ ਦੀ ਅਧਿਆਤਮਿਕ ਭਲਾਈ ਲਈ ਕਾਫੀ ਸਹਾਇਕ ਹੋਵੇਗਾ।[2]

ਗਾਂਧੀ ਜੀ ਨੇ ਸਿੱਖਾਂ ਨੂੰ ਸ਼ਾਂਤ ਕਰਨ ਲਈ 'ਯੰਗ ਇੰਡੀਆ' ਵਿਚ ੧ ਅਕਤੂਬਰ ੧੯੫੨ ਨੂੰ ਲਿਖਿਆ :

ਏ. ਆਈ. ਸੀ. ਸੀ. ਪਟਨਾ ਵਿਖੇ ਆਪਣੀ ਯਾਤਰਾ ਦੇ ਦੌਰਾਨ ਸਰਦਾਰ ਮੰਗਲ ਸਿੰਘ ਨੇ ਮੇਰਾ ਧਿਆਨ ਪਿਛਲੀ ਅਪ੍ਰੈਲ ਦੇ 'ਯੰਗ ਇੰਡੀਆ' ਵਿੱਚ ਛਪੇ ਨਿਬੰਧ 'ਮੇਰਾ ਮਿੱਤਰ ਕ੍ਰਾਂਤੀਕਾਰੀ' ਵੱਲ ਦਿਵਾਇਆ। ਉਹਨਾਂ ਨੇ ਮੈਨੂੰ ਦੱਸਿਆ ਕਿ ਬਹੁਤ ਸਾਰੇ ਮਿੱਤਰ ਨਰਾਜ਼ ਹੋ ਗਏ ਹਨ ਕਿਉਂਕਿ ਮੈਂ ਗੁਰੂ ਗੋਬਿੰਦ ਸਿੰਘ ਦਾ ਬਿਆਨ 'ਗੁਮਰਾਹ ਕਰਨ ਵਾਲੇ ਦੇਸ਼ ਭਗਤ' ਦੇ ਰੂਪ ਵਿੱਚ ਕੀਤਾ ਹੈ ਪਰ ਨਾਲ ਕ੍ਰਿਸ਼ਨ ਦੀ ਉਪਮਾ ਕੀਤੀ ਹੈ। ਸਰਦਾਰ ਜੀ ਨੇ ਮੈਨੂੰ ਆਖਿਆ ਕਿ ਇਸ ਪੈਰ੍ਹੇ ਦਾ ਕੀ ਭਾਵ ਹੈ ? ਇਸ ਨੂੰ ਸਪੱਸ਼ਟ ਕਰਨ ਦਾ ਮੌਕਾ ਲੱਭੋ। ਉਹਨਾਂ ਨੇ ਮੇਰਾ ਧਿਆਨ ਸੁਚੇਤ ਪਾਠਕਾਂ ਵੱਲ ਦਿਵਾਇਆ ਕਿ ਜੋ ਨੋਟ ਕਰਨਗੇ ਕਿ ਮੇਰੀ ਭਾਸ਼ਾ ਬੜੀ ਸਵੈ-ਰਖਿਅਕ ਹੈ। ਮੈਂ ਇਸ ਦੇ ਮੁਕਾਬਲੇ ਵਿੱਚ ਕੋਈ ਦਾਹਵਾ ਨਹੀਂ ਕੀਤਾ। ਜੋ ਕੁਝ ਮੈਂ ਆਖਿਆ ਮੇਰਾ ਵਿਸ਼ਵਾਸ਼ ਹੈ ਕਿ ਜੋ ਬਿਆਨ ਮੈਂ ਉਸ ਸਮੇਂ ਦੇ ਬਹਾਦਰਾਂ ਬਾਰੇ ਸਮੇਤ ਗੁਰੂ ਗੋਬਿੰਦ ਸਿੰਘ ਦੇ ਕੀਤਾ, ਇਹ ਸੱਚਾ ਹੈ। ਜੇਕਰ ਮੈਂ ਉਹਨਾਂ ਦਾ ਸਮਕਾਲੀ ਵੀ ਹੁੰਦਾ ਤਾਂ ਵੀ ਮੈਂ ਉਹਨਾਂ ਨੂੰ ਗੁਮਰਾਹ ਕਰਨ ਵਾਲੇ ਦੇਸ਼ ਭਗਤ ਆਖਦਾ ਪਰ ਅਗਲੇ ਵਾਕ ਵਿੱਚ ਹੀ ਮੈਂ ਇਹ ਵਧਾਉਣ ਦੀ ਕਾਹਲ ਕੀਤੀ ਹੈ ਕਿ ਮੈਨੂੰ ਉਹਨਾਂ ਨੂੰ ਪਰਖਣਾ ਨਹੀਂ ਚਾਹੀਦਾ, ਜਿਥੇ ਤੱਕ ਬਹਾਦਰਾਂ ਦੇ ਵਿਵਰਣ ਦਾ

2. Essays in Sikhism By Teja Singh page 77.

ਸਬੰਧ ਹੈ ਮੈਂ ਇਤਿਹਾਸ ਵਿੱਚ ਵਿਸ਼ਵਾਸ਼ ਨਹੀਂ ਰਖਦਾ। ਮੇਰਾ ਸਿੱਖ ਗੁਰੂਆਂ ਬਾਰੇ ਵਿਸ਼ਵਾਸ਼ ਹੈ ਕਿ ਉਹ ਸੰਪੂਰਨ ਧਾਰਮਿਕ ਗੁਰੂ ਅਤੇ ਸੁਧਾਰਕ ਸਨ।

ਗਾਂਧੀ ਜੀ ਦੇ ਪੈਰੋਕਾਰਾਂ ਨੇ ਅਜੇ ਤਾਈਂ ਸਿੱਖਾਂ ਪ੍ਰਤੀ ਪੱਖਪਾਤ ਦਾ ਤਿਆਗ ਨਹੀਂ ਕੀਤਾ। ਸੰਤ ਵਿਨੋਬਾ ਭਾਵੇ ਨੇ ਜੋ ਗਾਂਧੀ ਦੇ ਮੁਖੀ ਚੇਲਿਆਂ ਵਿੱਚੋਂ ਹੈ ਹੁਣੇ ਹੀ ਸਿੱਖਾਂ ਦੀ ਕ੍ਰਿਪਾਨ ਧਾਰਨ ਦੀ ਪ੍ਰਥਾ ਦਾ ਮਖੌਲ ਉਡਾਉਂਦਿਆਂ ਆਖਿਆ ਕਿ ਅੱਜ-ਕਲ੍ਹ ਉਤਮ ਹਥਿਆਰ ਮਿਲਦੇ ਹਨ ਇਸ ਲਈ ਕ੍ਰਿਪਾਨ ਸਮੇਂ ਤੋਂ ਪੁਰਾਣਾ ਹਥਿਆਰ ਹੈ। ਉਹ ਇਹ ਭੁੱਲ ਗਿਆ ਕਿ ਕ੍ਰਿਪਾਨ ਧਾਰਨ ਕਰਨਾ ਸਿੱਖ ਰਹਿਤ ਮਰਿਯਾਦਾ ਦਾ ਅਸੂਲ ਹੈ; ਅਜਿਹੀ ਆਲੋਚਨਾ ਕਰਕੇ ਜ਼ਰੂਰੀ ਧਾਰਮਿਕ ਪੱਖਾਂ ਨਾਲ ਸਬੰਧਿਤ ਗੱਲਾਂ ਵਿੱਚ ਨਜਾਇਜ਼ ਦਖ਼ਲ ਦੇਣ ਦਾ ਜ਼ੁਲਮ ਕਰ ਰਿਹਾ ਹੈ। ਭਾਵੇਂ ਵਿਨੋਬਾ ਭਾਵੇ ਨੇ ਆਪਣੀ ਆਲੋਚਨਾ ਦੀ ਮਾਫੀ ਮੰਗ ਲਈ ਹੈ ਪਰ ਸਿੱਖਾਂ ਨੂੰ ਇਸ ਪਿੱਛੇ ਕੰਮ ਕਰ ਰਹੀ ਸ਼ਖ਼ਸੀਅਤ ਨੂੰ ਕਦੇ ਨਹੀਂ ਭੁੱਲਣਾ ਚਾਹੀਦਾ। ਜੇਕਰ ਗਾਂਧੀ ਦੇ ਅਜਿਹੇ ਚੇਲੇ ਸਿੱਖ ਸਿਧਾਂਤ ਦੇ ਅਧਿਐਨ ਕਰਨ ਲਈ ਤਕਲੀਫ ਕਰਨ ਤਾਂ ਉਹਨਾਂ ਨੂੰ ਪਤਾ ਲੱਗੇ ਕਿ ਸਿੱਖ ਕਦੇ ਕ੍ਰਿਪਾਨ ਦਾ ਤਿਆਗ ਨਹੀਂ ਕਰ ਸਕਦੇ ਕਿਉਂਕਿ ਜਿਵੇਂ, ਜਨੇਊ ਹਿੰਦੂਆਂ ਦਾ ਪਵਿੱਤਰ ਚਿੰਨ੍ਹ ਹੈ ਤਿਵੇਂ ਹੀ ਕ੍ਰਿਪਾਨ ਸਿੱਖਾਂ ਦਾ ਪਵਿੱਤਰ ਚਿੰਨ੍ਹ ਹੈ ਅਤੇ ਉਹ ਸਿੱਖ, ਸਿੱਖ ਨਹੀਂ ਰਹਿ ਸਕਦਾ ਜੇਕਰ ਉਹ ਇਸ ਨੂੰ ਗ੍ਰਹਿਣ ਕਰਨੋਂ ਇਨਕਾਰ ਕਰਦਾ ਹੈ। ਉਸ ਨੂੰ ਇਸ ਦਾ ਤਿਆਗ ਕਰਨ ਲਈ ਆਖਣਾ ਧਰਮ ਦੇ ਤਿਆਗ ਲਈ ਆਖਣਾ ਹੈ।

ਸਿੱਖ ਵੀ ਅਹਿੰਸਾ ਵਿੱਚ ਵਿਸ਼ਵਾਸ ਰੱਖਦੇ ਹਨ ਪਰ ਉਹਨਾਂ ਦਾ ਸੰਕਲਪ ਗਾਂਧੀ ਨਾਲੋਂ ਵੱਖਰਾ ਹੈ। ਗੁਰੂ ਅਮਰ ਦਾਸ ਨੇ ਉਚਾਰਿਆ ਹੈ :

**ਆਪਿ ਮਰੈ ਅਵਰਾ ਨਹ ਮਾਰੈ ॥੩॥** (ਪੰਨਾ੧੧੨੮)

ਭਾਵ **ਲੋਕਾਂ ਨੂੰ ਮਾਰਨ ਦੀ ਥਾਂ ਆਪਣੇ ਆਪ ਨੂੰ ਮਾਰਨਾ ਚਾਹੀਦਾ ਹੈ।**

ਸਿੱਖ ਗੁਰੂ ਸਾਹਿਬਾਨ ਨੇ ਇਸ ਆਸ਼ੇ ਅਧੀਨ ਬੜੇ ਉਦਾਸੀਨ ਦੁੱਖ ਪਾਏ। ਉਹਨਾਂ ਦੀ ਕੋਸ਼ਿਸ਼ ਸੀ ਕਿ ਉਹ ਜ਼ਾਲਮ ਦੇ ਸਖ਼ਤ ਰਵੱਈਏ ਨੂੰ ਨਰਮ ਬਣਾਉਣ ਤਾਂ ਜੋ ਉਹਨਾਂ ਨੂੰ ਵਿਚਾਰ ਕਰਨ ਲਈ ਤਿਆਰ ਕਰ ਦੇਣ। ਗੁਰੂ ਅਰਜਨ ਦੇਵ ਜੀ ਨੂੰ ਜਿਉਂਦਿਆਂ ਤੱਤੀਆਂ ਤਵੀਆਂ 'ਤੇ ਬੈਠਣਾ ਪਿਆ ਅਤੇ ਗੁਰੂ ਤੇਗ ਬਹਾਦਰ ਜੀ ਨੂੰ ਲੋਕਾਂ ਸਾਹਮਣੇ ਕਤਲ ਕਰ ਦਿੱਤਾ ਪਰ ਉਹਨਾਂ ਨੇ ਆਪਣੇ ਸਿੱਖਾਂ ਨੂੰ ਇਹ ਨਹੀਂ ਆਖਿਆ ਕਿ ਦੁਸ਼ਮਨ ਵਿਰੁੱਧ ਕ੍ਰਿਪਾਨ ਉਠਾਓ।

ਅਗਸਤ ੧੯੨੨ ਵਿੱਚ ਗੁਰੂ ਕੇ ਬਾਗ ਦੇ ਮੋਰਚੇ ਦੇ ਦੌਰਾਨ ਜਿਸ ਦਾ ਮੰਤਵ ਸਿੱਖ ਧਾਰਮਿਕ ਅਸਥਾਨਾਂ ਨੂੰ ਪਵਿੱਤਰ ਬਣਾਉਣਾ ਸੀ ਜੋ ਬਦਨਾਮ ਲੋਕਾਂ ਦੇ ਹੱਥਾਂ ਵਿੱਚ ਪੁੱਜ ਗਏ ਸਨ, ਸਿੱਖਾਂ ਨੇ ਅਹਿੰਸਾ ਦੀ ਮਿਸਾਲ ਸਥਾਪਿਤ ਕੀਤੀ। ਇਕ ਹਜ਼ਾਰ ਸਿੱਖ ਧਾਰਮਿਕ ਸਥਾਨ ਦੇ ਨੇੜੇ ਠਹਿਰ ਗਏ ਤੇ ਬਾਕੀ ਚਾਰ ਹਜ਼ਾਰ

ਹਰਿਮੰਦਰ ਸਾਹਿਬ, ਜੋ ੧੦ ਮੀਲ ਦੀ ਵਿਥ 'ਤੇ ਹੈ, ਠਹਿਰ ਗਏ। ਹਰ ਰੋਜ਼ ਉਹਨਾਂ ਚਾਰ ਹਜ਼ਾਰ ਸਿੱਖਾਂ ਵਿੱਚੋਂ, ਜਿਨ੍ਹਾਂ ਵਿੱਚੋਂ ਬਹੁਤੇ ਲੜਾਈ ਲੜੇ ਸਨ, ਸੌ ਦਾ ਜਥਾ ਇਹ ਸੁਗੰਧਾਂ ਖਾ ਕੇ ਦਰਬਾਰ ਸਾਹਿਬ ਤੋਂ ਚਲਦਾ ਕਿ ਅਸੀਂ ਅਹਿੰਸਾ ਦੇ ਸਿਧਾਂਤ 'ਤੇ ਵਿਚਾਰ ਅਤੇ ਕਰਮ ਪੱਖੋਂ ਦ੍ਰਿੜ੍ਹ ਰਹਾਂਗੇ, ਜਾਂ ਤਾਂ ਗੁਰੂ ਕੇ ਬਾਗ ਪੁੱਜਾਂਗੇ ਜਾਂ ਬੇਹੋਸ਼ੀ ਦੀ ਹਾਲਤ ਵਿੱਚ ਵਾਪਸ ਲਿਆਂਦੇ ਜਾਵਾਂਗੇ। ਇਸ ਤਰ੍ਹਾਂ ਹਜ਼ਾਰ ਦੇ ਸਮੂਹ 'ਚੋਂ ਹਰ ਰੋਜ਼ ਪੰਜ਼ੀ ਵਿਅਕਤੀ ਇਹ ਕਸਮ ਖਾਂਦੇ। ਗੁਰਦੁਆਰੇ ਤੋਂ ਬਹੁਤੀ ਦੂਰ ਨਹੀਂ ਨੇੜੇ ਹੀ ਪੁਲ ਉੱਪਰ ਪੁਲਿਸ ਲੋਹੇ ਦੀਆਂ ਸੰਮਾਂ ਵਾਲੀਆਂ ਡਾਂਗਾਂ ਲਈ ਇਸ ਮੋਰਚੇ ਦੀ ਨਾਕਾਬੰਦੀ ਕਰਨ ਲਈ ਉਹਨਾਂ ਦੀ ਉਡੀਕ ਕਰ ਰਹੀ ਹੁੰਦੀ। ਸਿੱਖ ਕਾਲੀਆਂ ਪੱਗਾਂ ਉੱਪਰ ਚਿੱਟੇ ਹਾਰ ਲਪੇਟੀ ਹਰ ਰੋਜ਼ ਉਥੇ ਪੁਲਿਸ ਪਾਸ ਪੁੱਜ ਜਾਂਦੇ ਅਤੇ ਮੂਕ ਅਰਦਾਸ ਕਰਨੀ ਸ਼ੁਰੂ ਕਰ ਦਿੰਦੇ। ਪੁਲਿਸ ਆਪਣੀਆਂ ਲੋਹੇ ਦੀਆਂ ਸੰਮਾਂ ਵਾਲੀਆਂ ਡਾਂਗਾਂ ਨਾਲ ਉਹਨਾਂ ਨੂੰ ਮਾਰਨਾ ਸ਼ੁਰੂ ਕਰ ਦਿੰਦੀ ਅਤੇ ਉਨ੍ਹਾਂ ਚਿਰ ਕੁੱਟੀ ਜਾਂਦੀ, ਜਿਨ੍ਹਾਂ ਚਿਰ ਉਨ੍ਹਾਂ ਦੇ ਲਹੂ ਨਾ ਵਗਣ ਲੱਗ ਪੈਂਦਾ ਅਤੇ ਬਹਾਦਰ ਸਿੱਖ ਬੇਹੋਸ਼ ਹੋ ਕੇ ਡਿੱਗ ਨਾ ਪੈਂਦੇ। ਇਹ ਨਵੇਂ ਢੰਗ ਦੀ ਬੀਰਤਾ ਸੀ, ਜਿਸ ਨੂੰ ਕਰੜੀ ਸਜ਼ਾ ਅਤੇ ਆਤਮਿਕ ਯੁੱਧ ਰਾਹੀਂ ਪਾਣ ਚਾੜ੍ਹੀ ਸੀ।

ਸੀ. ਐਫ. ਐਂਡਰੀਊ ਦੇ ਸ਼ਬਦਾਂ ਵਿੱਚ

> ਇਹ ਨਵੇਂ ਢੰਗ ਦੀ ਬੀਰਤਾ ਸੀ ਜੋ ਦੁੱਖ-ਤਕਲੀਫਾਂ ਰਾਹੀਂ ਇਸ ਧਰਤ 'ਤੇ ਜਨਮੀ ਸੀ। ਨੈਤਿਕ ਯੁੱਧ ਵਿੱਚ ਇਕ ਨਵੀਂ ਸਿੱਖਿਆ ਜਗਤ ਨੂੰ ਦਿੱਤੀ ਗਈ ਹੈ। ਮੈਨੂੰ ਇਸ ਨੇ ਸਲੀਬ ਦੀ ਯਾਦ ਦਿਵਾਈ ਹੈ। ਉਹੀ ਸਖਤ ਦੁੱਖ-ਤਕਲੀਫਾਂ ਅਤੇ ਉਹੀ ਸ਼ਾਂਤ ਪਵਿੱਤਰ ਵਾਤਾਵਰਣ। ਗਾਂਧੀ ਜੀ ਨੇ ਇਸ ਲਹਿਰ ਦੀ ਹਮਾਇਤ ਨਹੀਂ ਕੀਤੀ। ਉਹਨਾਂ ਨੇ ਇਹ ਪ੍ਰਭਾਵ ਦੇਣ ਦਾ ਯਤਨ ਕੀਤਾ ਕਿ ਸਿੱਖ ਗਲਤ ਰਾਹ 'ਤੇ ਹਨ।

ਉਹਨਾਂ ਨੇ ਲਿਖਿਆ:

> ਉਹਨਾਂ ਨੇ ਆਪਣੇ ਉਦੇਸ਼ ਖਾਤਰ, ਜਿਹੜਾ ਉਹਨਾਂ ਨੂੰ ਜਾਨ ਜਿੰਨਾ ਪਿਆਰਾ ਹੈ, ਪਾਣੀ ਵਾਂਗ ਲਹੂ ਵਹਾਇਆ। ਹੋ ਸਕਦਾ ਹੈ ਉਹਨਾਂ ਨੇ ਗਲਤੀ ਕੀਤੀ ਹੋਵੇ। ਜੇਕਰ ਗਲਤੀ ਹੈ ਤਾਂ ਉਹ ਆਪ ਹਨ ਜਿਹਨਾਂ ਨੇ ਇਸ ਪ੍ਰਕ੍ਰਿਆ ਵਿੱਚ ਖੂਨ ਵਹਾਇਆ। [੩]

ਜਦੋਂ ੧੯੨੩ ਵਿੱਚ ਅੰਗ੍ਰੇਜ਼ ਸਰਕਾਰ ਨੇ ਯੁਵਕ ਮਹਾਰਾਜਾ ਨਾਭਾ ਰਿਪੁਦਮਨ

3. Mahatma Vol-II Page 171

ਸਿੰਘ ਨੂੰ ਗੱਦੀ ਤੋਂ ਲਾਹਿਆ; ਜਿਸ ਦਾ ਕਾਰਨ ਉਸ ਦੀ ਅਕਾਲੀ ਲਹਿਰ ਨਾਲ ਹਮਦਰਦੀ ਸੀ, ਉਸ ਨੂੰ ਬੜੇ ਜ਼ਲੀਲ ਕਰਨ ਵਾਲੇ ਹਾਲਾਤ ਵਿੱਚ ਆਪਣੀ ਰਿਆਸਤ ਛੱਡਣ ਲਈ ਮਜ਼ਬੂਰ ਕੀਤਾ। ਸਿੱਖਾਂ ਨੇ ਗੰਗਸਰ ਜੈਤੋ ਵਿਖੇ ਮਹਾਰਾਜੇ ਨੂੰ ਧੱਕੇ ਨਾਲ ਗੱਦੀ ਤੋਂ ਲਾਹੁਣ ਵਿਰੁੱਧ ਰੋਸ ਪ੍ਰਗਟ ਕਰਨ ਲਈ ਦੀਵਾਨ ਕੀਤਾ। ਜਦੋਂ ਧਾਰਮਿਕ ਦੀਵਾਨ ਚਲ ਰਿਹਾ ਸੀ ਤਾਂ ਵਰਦੀ ਸਮੇਤ ਹਥਿਆਰਬੰਦ ਸਿਪਾਹੀ ਗੁਰਦੁਆਰੇ ਆ ਵੜੇ ਜਿਥੇ ਸਿੱਖ ਬੈਠੇ ਅਖੰਡ ਪਾਠ ਸੁਣ ਰਹੇ ਸਨ। ਸਾਰੀ ਸੰਗਤ, ਸਮੇਤ ਬਾਣੀ ਪੜ੍ਹਨ ਵਾਲੇ ਅਤੇ ਸੁਣਨ ਵਾਲਿਆਂ ਦੇ ਗ੍ਰਿਫਤਾਰ ਕਰ ਲਈ ਗਈ ਜੋ ਅਜੀਬ ਪ੍ਰਕਾਰ ਦੀ ਬੇਅਦਬੀ ਸੀ। ਗ੍ਰੰਥੀ ਜੋ ਉਸ ਸਮੇਂ ਪਾਠ ਕਰ ਰਿਹਾ ਸੀ, ਉਸ ਨੂੰ ਬਾਹੋਂ ਫੜ ਕੇ ਘੜੀਸ ਲਿਆ ਗਿਆ ਅਤੇ ਗ੍ਰਿਫ਼ਤਾਰ ਕਰ ਲਿਆ ਗਿਆ। ਤਾਰ ਰਾਹੀਂ ਜੋ 'ਦੀ ਟ੍ਰਿਬਿਊਨ' ਵਿਚ ਸਤੰਬਰ ੧੯੨੩ ਨੂੰ ਛਪੀ ਅਸੋਸੀਏਟ ਪ੍ਰੈਸ ਨੇ ਵੀ ਇਸ ਬਿਆਨ ਨੂੰ ਸਵੀਕਾਰ ਕੀਤਾ।"

ਇਸ ਬੇਅਦਬੀ ਦੀ ਖਬਰ ਜੰਗਲ ਦੀ ਅੱਗ ਵਾਂਗ ਫੈਲ ਗਈ ਅਤੇ ਨੇੜੇ ਦੇ ਪਿੰਡਾਂ 'ਚੋਂ ਬਹੁਤ ਸਾਰੇ ਸਿੱਖ ਗੁਰਦੁਆਰੇ ਅਖੰਡ ਪਾਠ ਦੁਬਾਰਾ ਕਰਵਾਉਣ ਲਈ ਚਲ ਪਏ। ਸਰਕਾਰ ਨੇ ਉਹਨਾਂ ਦੇ ਗੁਰਦੁਆਰੇ ਦੇ ਦਰਸ਼ਨ ਕਰਨ 'ਤੇ ਬੰਧਨ ਲਾ ਦਿੱਤਾ ਅਤੇ ਇਸ ਤਰ੍ਹਾਂ ਅੰਦੋਲਨ ਸ਼ੁਰੂ ਹੋ ਗਿਆ।

੨੯ ਸਤੰਬਰ ੧੯੨੩ ਨੂੰ ਸ਼੍ਰੋ: ਗੁ: ਪ੍ਰ: ਕਮੇਟੀ ਨੇ ਇਹ ਐਲਾਨ ਕਰਦਿਆਂ ਮਤਾ ਪਾਸ ਕੀਤਾ।

ਭਾਰਤ ਦੀ ਸਰਕਾਰ ਨੇ ਸਿੱਖਾਂ ਦੇ ਧਾਰਮਿਕ ਹੱਕਾਂ ਨੂੰ ਵੰਗਾਰਿਆ ਹੈ। ਇਹ ਉਹ ਹੱਕ ਹਨ, ਜਿਹਨਾਂ ਨੂੰ ਕਦੇ ਵੀ ਛੱਡਿਆ ਨਹੀਂ ਜਾ ਸਕਦਾ। ਸਿੱਖਾਂ ਦੇ ਧਾਰਮਿਕ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਨਮਾਨ ਨੂੰ ਕਾਇਮ ਰੱਖਣ ਦੇ ਫਰਜ਼ ਨੂੰ ਕਦੇ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਸੋ ਸ਼੍ਰੋ: ਗੁ: ਪ੍ਰ: ਕਮੇਟੀ ਸ਼ਾਂਤ ਅਤੇ ਕਾਨੂੰਨੀ ਸਾਧਨਾਂ ਰਾਹੀਂ ਗੁਰੂ ਗ੍ਰੰਥ ਸਾਹਿਬ ਦੇ ਸਨਮਾਨ ਨੂੰ ਕਾਇਮ ਰੱਖਣ ਲਈ ਅਤੇ ਆਪਣੇ ਧਾਰਮਿਕ ਹੱਕਾਂ ਦੀ ਬੇਰੋਕ ਵਰਤੋਂ ਕਰਨ ਲਈ, ਜਿਹਨਾਂ ਨੂੰ ਵੰਗਾਰਿਆ ਗਿਆ ਹੈ, ਬੜੀ ਗੰਭੀਰਤਾ ਨਾਲ ਦ੍ਰਿੜ੍ਹ ਇਰਾਦੇ ਦੀ ਘੋਸ਼ਨਾ ਕਰਦੀ ਹੈ।

ਸ਼੍ਰੋ: ਗੁ: ਪ੍ਰ: ਕਮੇਟੀ ਨੂੰ ਵਿਸ਼ਵਾਸ ਹੈ ਕਿ ਪਰਮਾਤਮਾ ਦੀ ਦਇਆ ਨਾਲ ਪੰਥ ਬੜੀ ਸਖਤੀ ਨਾਲ ਅਹਿੰਸਾ-ਨੀਤੀ ਅਪਨਾਏਗਾ ਅਤੇ ਏਕਤਾ ਤੇ ਵਿਸ਼ਵਾਸ ਨਾਲ ਕਮੇਟੀ ਦੇ ਉਲੀਕੇ ਪੱਥ ਦਾ ਪਾਂਧੀ ਬਣੇਗਾ। ਪਰਮਾਤਮਾ ਅਤੇ ਗੁਰੂ ਦੇ ਨਾਂ ਉਹ ਸ਼ਾਂਤਮਈ ਅਤੇ ਕਾਨੂੰਨੀ ਸਾਧਨਾਂ ਰਾਹੀਂ ਪੂਰੇ ਜ਼ੋਰ ਅਤੇ ਵਿਸ਼ਵਾਸ ਸਹਿਤ ਸੰਘਰਸ਼ ਜਾਰੀ ਰੱਖੇਗਾ ਜਿੰਨਾ ਚਿਰ ਉਹਨੂੰ ਪੂਰਨ ਧਾਰਮਿਕ ਅਜ਼ਾਦੀ ਨਹੀਂ ਮਿਲ ਜਾਂਦੀ।"[੪]

4. Struggle For Reform in Sikh Shrines By Ruchi Ram Sahni Page 216-217

ਗਾਂਧੀ ਜੀ ਨੇ ਸਿੱਖ ਲਹਿਰ ਦੀ ਪੂਰੀ-੨ ਹਮਾਇਤ ਕਰਨ ਦੀ ਥਾਂ ਇਸ ਨੂੰ ਸ਼ੱਕੀ ਨਿਗਾਹ ਨਾਲ ਦੇਖਿਆ ਅਤੇ ਸ਼੍ਰੋ: ਗੁ: ਪ੍ਰ: ਕਮੇਟੀ ਨੂੰ ਲਿਖਿਆ ਕਿ ਉਹ ਇਹ ਘੋਸ਼ਨਾ ਕਰੇ :

੧) ਇਹ ਲਹਿਰ ਹਿੰਦੂ ਜਾਂ ਕਿਸੇ ਹੋਰ ਜਾਤੀ ਜਾਂ ਧਰਮ ਦੇ ਵਿਰੁੱਧ ਨਹੀਂ ਹੈ।

੨) ਸ਼੍ਰੋ: ਗੁ: ਪ੍ਰ: ਕਮੇਟੀ ਦੀ ਸਿੱਖ ਰਾਜ ਸਥਾਪਿਤ ਕਰਨ ਦੀ ਕੋਈ ਇੱਛਾ ਨਹੀਂ ਹੈ।[੫]

ਸੰਘਰਸ਼ ਦੇ ਦਰਮਿਆਨ ਸਿੱਖਾਂ ਦੇ ਪੂਰਨ ਅਹਿੰਸਾਤਮਕ ਉਤਸ਼ਾਹ ਦੀ ਉਪਮਾ ਕਰਨ ਦੀ ਥਾਂ ਗਾਂਧੀ ਜੀ ਨੇ ਸ਼੍ਰੋ: ਗੁ: ਪ੍ਰ: ਕਮੇਟੀ ਨੂੰ ਆਖਿਆ ਕਿ ਉਹ ਸਾਧਨ ਜਿਹਨਾਂ ਰਾਹੀਂ ਅਹਿੰਸਾ ਸਪੱਸ਼ਟ ਰੂਪ ਵਿੱਚ ਸਥਾਪਿਤ ਹੋਵੇ, ਬਾਰੇ ਬਿਆਨ ਜਾਰੀ ਕਰੋ। ਇਹ ਮਹਿਸੂਸ ਕਰਦਿਆਂ ਕਿ ਸਿੱਖ ਉਹਨਾਂ ਦੇ ਅਹਿੰਸਾ ਦੇ ਸੰਕਲਪ ਨੂੰ ਸਵੀਕਾਰ ਨਹੀਂ ਕਰ ਸਕਦੇ, ਉਹਨਾਂ ਨੇ ਸਿੱਖਾਂ ਨੂੰ ਸੀਮਤ ਮੰਤਵ ਭਾਵ ਗੁਰਦੁਆਰਾ ਸੁਧਾਰ ਦੇ ਅੰਦੋਲਨ ਲਈ ਇਸ ਨੂੰ ਸਵੀਕਾਰ ਕਰਨ ਦੀ ਪ੍ਰੇਰਣਾ ਦੇਣ ਦਾ ਯਤਨ ਕੀਤਾ। ਉਹਨਾਂ ਨੇ ਲਿਖਿਆ :

> ਇਹਨਾਂ ਸ਼ਬਦਾਂ ਰਾਹੀਂ ਮੈਂ ਇਹ ਸੰਦੇਸ਼ ਨਹੀਂ ਦੇਣਾ ਚਾਹੁੰਦਾ ਕਿ ਅਹਿੰਸਾ ਜਿਹਾ ਕਿ ਉਪਰੋਕਤ ਲਿਖਤ ਵਿੱਚ ਹਵਾਲਾ ਹੈ, ਸਿੱਖਾਂ ਦਾ ਆਖਰੀ ਵਿਸ਼ਵਾਸ ਹੈ ਅਤੇ ਜਿਸ ਦਾ ਮੈਨੂੰ ਪਤਾ ਹੈ ਕਿ ਅਜਿਹਾ ਨਹੀਂ ਹੈ। ਪਰ ਜਿਥੋਂ ਤੱਕ ਮੈਂ ਸਮਝਦਾ ਹਾਂ ਕਿ ਉਹਨਾਂ ਦੇ ਢੰਗ, ਜਿਥੋਂ ਤੱਕ ਗੁਰਦੁਆਰਾ ਲਹਿਰ ਦਾ ਸਬੰਧ ਹੈ, ਬਿਲਕੁਲ ਅਹਿੰਸਕ ਹੋਣਗੇ; ਕਹਿਣ ਦਾ ਭਾਵ ਕਿ ਅਕਾਲੀ ਵਿਚਾਰ, ਸ਼ਬਦ ਅਤੇ ਕਰਮ ਵਿੱਚ ਹਰ ਵਿਅਕਤੀ ਨਾਲ ਭਾਵੇਂ ਉਹ ਸਰਕਾਰੀ ਹੋਵੇ, ਅੰਗਰੇਜ਼ ਜਾਂ ਹੋਰ, ਉਹ ਭਾਵੇਂ ਲੋਕਾਂ ਵਿੱਚੋਂ ਹੋਵੇ ਜੋ ਕਿਸੇ ਹੋਰ ਸੰਪ੍ਰਦਾਇ ਨਾਲ ਸਬੰਧਿਤ ਹੋਣ ਭਾਵੇਂ ਉਹ ਅਕਾਲੀ ਲਹਿਰ ਦੇ ਮੰਤਵ ਦਾ ਵਿਰੋਧੀ ਹੋਵੇ ਬਿਲਕੁਲ ਅਹਿੰਸਕ ਰਹਿਣਗੇ।[੬]

ਗਾਂਧੀ ਜੀ ਦੇ ਸੰਕਲਪ ਅਨੁਸਾਰ ਬਹੁਤ ਸਾਰੇ ਲੋਕ ਜੋ ਸਤਿਆਗ੍ਰਹਿ ਕਰਦੇ ਹਨ, ਉਸ ਸਮੇਂ ਉਹਨਾਂ ਅੰਦਰ ਤਾਕਤ ਵਿਖਾਉਣ ਦੀ ਇੱਛਾ ਵੀ ਹੁੰਦੀ ਹੈ। ਸੋ ਉਹਨਾਂ ਨੇ ਸੁਝਾਅ ਦਿੱਤਾ ਕਿ ੫੦੦ ਦੇ ਸ਼ਹੀਦੀ ਜਥੇ ਦੀ ਬਜਾਇ "ਇਕ ਜਾਂ ਦੋ" ਸਿੱਖ ਗੁਰਦੁਆਰਾ ਜੈਤੋ ਵਿਖੇ ਆਪਣੇ ਹੱਕਾਂ ਦਾ ਦਾਹਵਾ ਕਰਨ ਲਈ ਜਾਣ। ਇਸ ਸੁਝਾਅ ਨੂੰ ਸ਼੍ਰੋ: ਗੁ: ਕਮੇਟੀ ਨੇ ਅਸਵੀਕਾਰ ਕਰ ਦਿੱਤਾ ਕਿਉਂਕਿ ਇਹ ਸਿੱਖ

5. Letter dt. 4-3-1924 reproduced in Some Confidencial Papers of Akali Movement By Dr. Ganda Singh Page 54.
6. Ibid page 58.

ਸਿਧਾਂਤਾਂ ਦੇ ਉਲਟ ਸੀ । ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਸਕੱਤਰ ਨੇ ਗਾਂਧੀ ਜੀ ਨੂੰ ਸੂਚਨਾ ਹਿਤ ਲਿਖਿਆ :

ਸਰਕਾਰ ਨੇ ਖੁਲ੍ਹੇ ਰੂਪ ਵਿੱਚ ਆਪਣੀ ਦਿਸ਼ਾ ਬਦਲ ਲਈ ਹੈ ਅਤੇ ਉਸ ਨੇ ਯਾਤਰੂਆਂ ਦੀ ਗਿਣਤੀ ਅਤੇ ਰਾਹਾਂ ਦੀ ਗਿਣਤੀ ਅਤੇ ਸੰਗਤ ਦੇ ਗੁਰਦੁਆਰੇ ਠਹਿਰਨ ਦੇ ਸਮੇਂ ਉੱਪਰ ਪਾਬੰਦੀਆਂ ਲਾਉਣ ਦਾ ਯਤਨ ਕੀਤਾ ਹੈ । ਸਿੱਖਾਂ ਲਈ ਅਜਿਹੀਆਂ ਹੱਦਾਂ ਮੰਨ ਲੈਣ ਦਾ ਭਾਵ ਆਪਣੇ ਧਾਰਮਿਕ ਹੱਕਾਂ ਦੀ ਬਾਜੀ ਨੂੰ ਹਾਰਿਆ ਮੰਨ ਲੈਣਾ ਹੈ ।

ਆਪ ਦੇ ਸੁਝਾਅ ਅਨੁਸਾਰ ਸਤਿਆਗ੍ਰਹੀਆਂ ਦੀ ਹੱਦ "ਇਕ ਜਾਂ ਦੋ" ਹੋਵੇ ਪਰ ਆਪ ਨੂੰ ਸਿੱਖ ਧਰਮ ਵਿੱਚ ਸੰਗਤ ਸੰਸਥਾ ਦੀ ਮਹੱਤਤਾ ਅਤੇ ਜੈਤੋ ਦੇ ਸੰਘਰਸ਼ ਵਿੱਚ ਸ਼ਾਮਲ ਅਸੂਲਾਂ ਦੀ ਗਿਣਤੀ ਬਾਰੇ ਗਿਆਨ ਨਹੀਂ ਹੈ-ਜਿਹਾ ਆਪ "ਗੁਰਦੁਆਰਾ ਸੁਧਾਰ ਲਹਿਰ" ਦੇ ਪਹਿਲੇ ਅਧਿਆਇ ਵਿੱਚ ਦੇਖੋਗੇ ਕਿ ਸੰਗਤ ਦਾ ਜੁੜਨਾ ਅਤੇ ਸੰਗਤ ਵਿੱਚ ਭਗਤੀ ਕਰਨਾ ਸਿੱਖ ਧਰਮ ਦਾ ਇਕ ਹਿੱਸਾ ਹੈ । ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਸੰਗਤ ਵਿੱਚ ਗੁਰੂ ਸ਼ਾਮਲ ਹੈ । ਗੁਰੂ ਨਾਨਕ ਸਾਹਿਬ ਤੋਂ ਲੈ ਕੇ ਹੁਣ ਤੱਕ ਸਿੱਖ ਬਹੁਗਿਣਤੀ ਵਿੱਚ ਗੁਰਦੁਆਰੇ ਆਉਂਦੇ ਅਤੇ ਸੰਗਤ ਵਿੱਚ ਜੁੜ ਕੇ ਬੈਠਦੇ ਹਨ । ਸਵਤੰਤਰ ਅਤੇ ਬੇਰੋਕ ਧਾਰਮਿਕ ਹੱਕਾਂ ਦੀ ਵਰਤੋਂ ਬਿਨਾਂ ਗੁਰਦੁਆਰਿਆਂ ਦੀ ਆਜ਼ਾਦੀ ਦਾ ਕੋਈ ਅਰਥ ਨਹੀਂ ਹੈ । ਇਸੇ ਹੀ ਸਥਾਨ 'ਤੇ ਇਸ ਸਵਾਲ ਨੂੰ ਸਪੱਸ਼ਟ ਰੂਪ ਵਿੱਚ ਇਸ ਲਹਿਰ ਵਿੱਚ ਨਹੀਂ ਸ਼ਾਮਲ ਕੀਤਾ ਗਿਆ । ਸੋ ਕੁਝ ਲੋਕਾਂ ਨੂੰ ਜੈਤੋ ਦੇ ਸੰਘਰਸ਼-ਵਿਕਾਸ ਨੂੰ ਸਮਝਣ ਵਿੱਚ ਔਕੜ ਆਉਂਦੀ ਹੈ । [੭]

ਗਾਂਧੀ ਜੀ ਦਾ ਸੁਝਾਅ ਕਿ ਅੰਗਰੇਜ਼ ਅਧਿਕਾਰੀ ਜਦੋਂ ਗ੍ਰਿਫ਼ਤਾਰੀ ਦਾ ਹੁਕਮ ਸੁਣਾਉਂਦਾ ਹੈ ਤਾਂ ਜਥੇ ਦੇ ਮੈਂਬਰਾਂ ਨੂੰ ਚਾਹੀਦਾ ਹੈ ਕਿ ਉਹ ਇਨਕਾਰ ਨਾ ਕਰਨ। ਇਸ ਨੂੰ ਵੀ ਸਿੱਖਾਂ ਨੇ ਰੱਦ ਕਰ ਦਿੱਤਾ । ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਸਕੱਤਰ ਨੇ ਗਾਂਧੀ ਜੀ ਨੂੰ ਲਿਖਿਆ ;

ਜਿਥੇ ਤਾਈਂ ਗ੍ਰਿਫਤਾਰੀ ਦੀ ਇਨਕਾਰੀ ਦਾ ਸਵਾਲ ਹੈ ਇਹ ਅਜੇ ਤਾਈਂ ਪੈਦਾ ਨਹੀਂ ਹੋਇਆ ਅਤੇ ਇਸ ਬਾਰੇ ਬਹਿਸ

7. Letter dt. April 20, 1924 reproduced in Some Confidential Papers of Akali Movement By Dr. Ganda Singh Page 65.

> ਅਜੇ ਸਿਧਾਂਤਕ ਹੀ ਹੈ। ਜੇਕਰ ਅਜਿਹਾ ਹੋਵੇ ਕਿ ਸਿੱਖ ਵਿਸ਼ਵਾਸ ਰੱਖਦੇ ਹਨ ਕਿ ਉਹਨਾਂ ਦਾ ਹੱਕ ਹੈ ਕਿ ਅਹਿੰਸਾ ਦੀ ਕਸਮ ਕਾਰਨ ਉਹ ਕਸ਼ਟ ਸਹਿ ਕੇ ਵੀ ਗ੍ਰਿਫ਼ਤਾਰੀ ਦੇਣ ਤੋਂ ਇਨਕਾਰ ਕਰ ਦੇਣ ਪਰ ਜਦੋਂ ਉਹ ਅਜਿਹੇ ਹੁਕਮ ਨੂੰ ਨਾ ਮੰਨਣਗੇ ਤਾਂ ਸਿਰਫ ਨਿਸ਼ਕ੍ਰਿਅਕ ਵਿਰੋਧ ਹੀ ਪੇਸ਼ ਕੀਤਾ ਜਾਵੇਗਾ। ਬਿਲਕੁਲ ਕੋਈ ਵੀ ਬਦਲਾ ਨਹੀਂ ਹੈ, ਗ੍ਰਿਫ਼ਤਾਰੀ ਦੇ ਹੁਕਮ ਨੂੰ ਨਾ ਮੰਨਣ ਦਾ ਭਾਵ ਸਿਰਫ ਆਪਣੇ ਆਪ ਲਈ ਹੋਰ ਦੁੱਖਾਂ ਨੂੰ ਸੁਨੇਹਾ ਭੇਜਣਾ ਹੈ। ਜੇਕਰ ਸਾਡੀ ਯਾਤਰਾ ਨੂੰ ਸਮਾਪਤ ਕਰਨ ਲਈ ਇਕ ਸ਼ਬਦ ਹੀ ਕਾਫੀ ਹੈ ਅਤੇ ਬਿੱਲੀ ਚੂਹੇ ਵਾਲੀ ਰਾਜਨੀਤੀ ਅੱਗੇ ਝੁਕਣਾ ਹੈ ਤਾਂ ਉਹ ਰੋਕੂ ਸ਼ਬਦ ਹਰਿਮੰਦਰ ਸਾਹਿਬ ਤੋਂ ਕਦਮ ਬਾਹਰ ਰਖਦਿਆਂ ਹੀ ਉਚਾਰਿਆ ਜਾ ਸਕਦਾ ਹੈ ਜਾਂ ਜਦੋਂ ਅਸੀਂ ਅਜੇ ਘਰ ਹੀ ਹੋਵੀਏ। ਅਸਲ ਵਿੱਚ ਉਸ ਹੁਕਮ ਦੀ ਘੋਸ਼ਣਾ ਪਹਿਲੇ ਹੀ ਹੋ ਗਈ ਹੈ। ਜੇਕਰ ਹੁਕਮ ਦੀ ਹਾਜ਼ਰੀ ਵਿੱਚ ਨਿਚੱਲੇ ਹੋ ਕੇ ਬੈਠਣਾ ਹੈ ਤਾਂ ਇਸ ਨਾਲੋਂ ਚੰਗਾ ਹੈ ਕਿ ਅਸੀਂ ਅੰਦੋਲਨ ਹੀ ਸਮਾਪਤ ਕਰ ਦੇਈਏ।
>
> ਇਕ ਹੋਰ ਅਮਲੀ ਵਿਚਾਰ ਤਜ਼ਰਬੇ ਵਿੱਚ ਆਇਆ ਹੈ ਕਿ ਕਸ਼ਟ ਨੂੰ ਅਸਰਦਾਇਕ ਬਣਾਉਣ ਲਈ ਜ਼ਰੂਰੀ ਹੈ ਕਿ ਪ੍ਰਭਾਵਸ਼ਾਲੀ ਨਾਹਰਿਆਂ ਦਾ ਰੂਪ ਧਾਰਨ ਕਰੇ ਅਤੇ ਇਸ ਦੀ ਡੂੰਘਾਈ ਦਬਾਉਣ ਵਾਲੇ ਦੇ ਹਿਰਦੇ ਨਾਲੋਂ ਭਿੰਨ ਹੋਵੇ। ਇਹ ਪ੍ਰਤੱਖ ਤੱਥ ਹੈ ਕਿ ਸਰਕਾਰ ਸਖਤ ਤੋਂ ਸਖਤ ਬਣਦੀ ਗਈ ਹੈ। [੮]

ਉਪਰੋਕਤ ਉੱਤਰ ਗਾਂਧੀ ਜੀ ਦੇ ਆਪਣੇ ਵਿਵਹਾਰ ਮੁਤਾਬਿਕ ਸੀ ਪਰ ਉਹਨਾਂ ਦੇ ਸਿੱਖ ਲਹਿਰ ਅਤੇ ਆਪਣੀ ਸਿਵਲ ਨਾ ਫੁਰਮਾਨੀ ਨੂੰ ਸਲਾਹੁਣ ਦੇ ਮਾਪ ਵੱਖੋ-ਵੱਖ ਸਨ। ਉਹਨਾਂ ਨੇ ਆਪ ਘੋਸ਼ਿਤ ਕੀਤਾ ਸੀ :

> ਇਹ ਅਸਲ ਨਿਸਚੇ ਨੂੰ ਦਲੀਲ ਨਾਲ ਅੱਗੇ ਲੈ ਜਾਣਾ ਨਹੀਂ। ਇਹ ਆਪਣੇ ਆਪ ਨੂੰ ਘੁੰਮ ਰਹੀਆਂ ਤਾਕਤਾਂ ਵਿੱਚ ਘੋਲਣਾ ਹੈ। ਨਿਸਚਾ ਹੈ ਜਾਂ ਨਹੀਂ ਬਰਤਾਨੀਆਂ ਆਪਣੇ ਭਾਰਤੀ ਵਿਉਪਾਰ ਅਤੇ ਭਲਾਈ ਲਈ ਆਪਣੀਆਂ ਸਾਰੀਆਂ ਤਾਕਤਾਂ ਦੀ ਵਰਤੋਂ ਕਰੇਗਾ। ਇਸ ਸਿੱਟੇ ਵਜੋਂ ਭਾਰਤ ਨੂੰ ਹਰ ਹਾਲਤ ਵਿੱਚ ਆਪਣੇ ਆਪ ਨੂੰ ਮੌਤ ਦੀ ਗਲਵਕੜੀ 'ਚੋਂ

8. Ibid Page 68.

ਆਜ਼ਾਦ ਕਰਨ ਲਈ ਕਾਫੀ ਤਾਕਤ ਵਧਾਉਣੀ ਚਾਹੀਦੀ ਹੈ। ਅੰਗ੍ਰੇਜ਼ ਕੌਮ ਕੇਵਲ ਤਾਕਤ ਦਾ ਜਵਾਬ ਦਿੰਦੀ ਹੈ। ਮੈਂ ਨਿਵੇਦਨ, ਡੈਪੂਟੇਸ਼ਨ ਅਤੇ ਨਿਮਰਤਾਨਾ ਗੱਲਬਾਤ ਵਾਲੀ ਰਾਜਨੀਤੀ ਵਿੱਚ ਵਿਸ਼ਵਾਸ ਰੱਖਦਾ ਹਾਂ ਪਰ ਇਹ ਸਭ ਬੇਅਰਥ ਗਈਆਂ ਹਨ। ਮੈਂ ਜਾਣਦਾ ਹਾਂ ਕਿ ਇਸ ਸਰਕਾਰ ਨੂੰ ਮਨਾਉਣ ਲਈ ਇਹ ਰਾਹ ਨਹੀਂ ਹਨ। ਰਾਜਧ੍ਰੋਹ ਮੇਰਾ ਧਰਮ ਬਣ ਗਿਆ ਹੈ। ਸਾਡੀ ਲੜਾਈ ਅਹਿੰਸਾ ਦੀ ਲੜਾਈ ਹੈ। [੯]

ਗਾਂਧੀ ਜੀ ਦੀ ਸਿਵਲ ਨਾ ਫੁਰਮਾਨੀ ਦੀ ਲਹਿਰ ਬਾਰੇ ਜੁਲਾਈ ੧੯੩੦ ਵਿੱਚ ਵਾਇਸਰਾਏ ਲਾਰਡ ਇਰਵਨ ਨੇ ਭਾਰਤੀ ਵਿਧਾਨ ਸਭਾ ਦੇ ਦੋਵਾਂ ਹਾਊਸਾਂ ਨੂੰ ਸੰਬੋਧਨ ਕਰਦਿਆਂ ਬੜੇ ਸਪੱਸ਼ਟ ਰੂਪ ਵਿੱਚ ਐਲਾਨ ਕੀਤਾ :

ਮੇਰੇ ਅਤੇ ਸਰਕਾਰ ਦੇ ਵਿਚਾਰ ਵਿੱਚ ਇਹ (ਸਿਵਲ ਨਾ-ਫੁਰਮਾਨੀ) ਲਹਿਰ ਵਿਚਾਰਿਆ ਹੋਇਆ ਯਤਨ ਹੈ ਕਿ ਸਥਾਪਿਤ ਸਰਕਾਰ ਨੂੰ ਜਨਤਕ ਕਰਮ ਰਾਹੀਂ ਦਬਾਇਆ ਜਾਵੇ। ਜਨਤਕ ਕਰਮ, ਭਾਵੇਂ ਇਸ ਨੂੰ ਚਲਾਉਣ ਵਾਲਿਆਂ ਦਾ ਝੁਕਾਅ ਅਹਿੰਸਕ ਹੈ, ਪਰ ਇਹ ਕੁਝ ਨਹੀਂ ਸਗੋਂ ਇਕ ਹੋਰ ਰੂਪ ਅਧੀਨ ਤਾਕਤ ਦਾ ਨਿਵੇਦਨ ਹੈ।

ਸਿੱਖਾਂ ਲਈ ਗਾਂਧੀ ਜੀ ਦੀ ਸਿੱਖਿਆ ਉਹਨਾਂ ਦੇ ਗੁਰੂ ਸਾਹਿਬਾਨ ਦੀ ਆਵਾਜ਼ ਦਾ ਸਪੱਸ਼ਟ ਦੁਹਰਾਅ ਸੀ। ਇਹ ਉਹਨਾਂ ਨੇ ਆਪਣੇ ਵਿਉਹਾਰ ਅਤੇ ਬਚਨਾਂ ਦਾ ਸਪੱਸ਼ਟ ਸਵੈ-ਵਿਰੋਧ ਸੀ। ਸਿੱਖ ਗਾਂਧੀ ਜੀ ਦੀ ਇਸ ਚਾਲ ਨੂੰ ਸਮਝਣ ਲਈ ਕਾਫੀ ਸਿਆਣੇ ਸਨ। ਸੋ ਠੀਕ ਉਹਨਾਂ ਨੇ ਇਸ ਨੂੰ ਰੱਦ ਕਰ ਦਿੱਤਾ।

ਮਿਸਟਰ ਕੇ. ਐੱਸ. ਪਾਨੀਕਾਰ ਜਿਸ ਨੂੰ ਗਾਂਧੀ ਜੀ ਨੇ ਲਹਿਰ ਨੂੰ ਨੇੜਿਉਂ ਦੇਖਣ ਅਤੇ ਉਹਨਾਂ ਨੂੰ ਸਮੇਂ-ਸਮੇਂ ਇਸ ਦੇ ਵਿਕਾਸ ਬਾਰੇ ਸੂਚਨਾ ਦੇਣ ਲਈ ਨਿਰੀਖਕ ਨਿਯੁਕਤ ਕੀਤਾ ਸੀ ਉਸ ਨੇ ਗਾਂਧੀ ਨੂੰ ਲਿਖਿਆ, **ਸਰਕਾਰ ਜਾਣ-ਬੁਝ ਕੇ ਇਸ ਵਿਚਾਰ ਨੂੰ ਹੌਂਸਲਾ ਦੇ ਰਹੀ ਹੈ ਕਿ ਸਿੱਖ, ਸਿੱਖ ਰਾਜ ਦੀ ਸਥਾਪਨਾ ਇਸ ਕਰਕੇ ਕਰਨੀ ਚਾਹ ਰਹੇ ਹਨ ਕਿ ਸਿੱਖਾਂ ਅਤੇ ਹਿੰਦੂਆਂ ਵਿੱਚ ਪਾੜ ਪੈ ਜਾਵੇ।** ਸੋ ਉਹਨਾਂ ਨੇ ਗਾਂਧੀ ਜੀ ਨੂੰ ਸਲਾਹ ਦਿੱਤੀ ਕਿ ਇਹ ਸਟੇਟਮੈਂਟ ਦਿਉ ਕਿ ਸਿੱਖਾਂ ਦੀਆਂ ਧਾਰਮਿਕ ਮੰਗਾਂ ਜਾਇਜ਼ ਹਨ ਅਤੇ ਉਹਨਾਂ ਦੀ ਰਾਜਨੀਤਿਕ ਅੰਦੋਲਨ ਨਾਲ ਹਮਾਇਤ ਕੀਤੀ ਜਾਵੇਗੀ।

---
9. Gandhi : His Relevance For Our Times By Genesharp. page 64.

ਪਰ ਗਾਂਧੀ ਜੀ ਨੇ ਅਜਿਹੀ ਸਟੇਟਮੈਂਟ ਦੇਣ ਤੋਂ ਇਨਕਾਰ ਕਰ ਦਿੱਤਾ ਸਗੋਂ ਉਹਨਾਂ ਨੇ ਸਿੱਖਾਂ ਨੂੰ ਆਜ਼ਾਦੀ ਮਿਲਣ ਤੱਕ ਅੰਦੋਲਨ ਸਮਾਪਤ ਕਰਨ ਲਈ ਆਖਿਆ (ਜਿਸ ਨੂੰ ਬਾਅਦ ਵਿੱਚ ਉਹਨਾਂ ਨੇ ਆਪ ਭਾਰਤੀ ਆਜ਼ਾਦੀ ਲਈ ਫੈਸਲਾਕੁੰਨ ਜੰਗ ਆਖ ਕੇ ਬਿਆਨਿਆ) ਉਹਨਾਂ ਨੇ ਲਿਖਿਆ :

> ਪਰ ਮੈਂ ਅਕਾਲੀਆਂ ਨੂੰ ਆਖਾਂਗਾ ਕਿ ਹੋਰ ਸੋਚ-ਵਿਚਾਰ ਬਿਨਾਂ ਅਤੇ ਉਹਨਾਂ ਨੇਤਾਵਾਂ ਦੀ ਜੋ ਸਿੱਖ ਜਾਤੀ ਤੋਂ ਬਾਹਰ ਨੇ ਅਤੇ ਜੋ ਹੁਣ ਤਾਈਂ ਸਿੱਖਾਂ ਨੂੰ ਸਿੱਖਿਆ ਦਿੰਦੇ ਹਨ, ਦੀ ਸਲਾਹ ਬਿਨਾਂ ਹੋਰ ਜਥਾ ਨ ਭੇਜਣ !.... ਸੋ ਮੈਂ ਆਖਦਾ ਹਾਂ ਕਿ ਆਪਣੇ ਆਪ ਦੀ ਖੋਜ ਕਰੋ। ਜੇਕਰ ਤੁਸੀਂ ਦੇਖਦੇ ਹੋ ਕਿ ਆਪ ਆਪਣੀ ਪੱਧਰ ਲਈ ਸੱਚੇ ਨਹੀਂ ਜਿਸ ਨੂੰ ਤੁਸੀਂ ਮੁੱਖ ਰੱਖਿਆ ਸੀ ਤਾਂ ਇਸ ਸਮੇਂ ਅਗਲੇ ਮੁਜ਼ਾਹਰੇ ਬੰਦ ਕਰ ਦਿਓ। [੧੦]

ਉਹਨਾਂ ਨੇ ਬਾਅਦ ਵਿੱਚ ਸ਼੍ਰੋ: ਗੁ: ਪ੍ਰ: ਕਮੇਟੀ ਨੂੰ ਲਿਖਿਆ :

> ਮੇਰੇ ਤਾਜਾ ਵਿਚਾਰ ਪੱਤਰ ਸਿਰਫ ਸ਼ਹੀਦੀ ਜਥੇ ਭੇਜਣ ਨੂੰ ਮੁਅੱਤਲ ਕਰਨ ਦੀ ਸਿੱਖਿਆ ਸੀ ਨਾ ਕਿ ਜਥਿਆਂ ਨੂੰ ਬਿਲਕੁਲ ਬੰਦ ਕਰਨ ਦੀ।

ਗਾਂਧੀ ਦੇ ਅਜਿਹੇ ਵਰਤਾਅ ਨੇ ਉਹਨਾਂ ਨੂੰ ਸਿੱਖਾਂ ਪਾਸੋਂ ਦੂਰ ਕਰ ਦਿੱਤਾ। ਮੰਗਲ ਸਿੰਘ ਜੋ ਸਿੱਖਾਂ 'ਚੋਂ ਗਾਂਧੀ ਦਾ ਪ੍ਰਤਿਨਿਧੀ ਸੀ, ਨੇ ਗਾਂਧੀ ਜੀ ਨੂੰ ਸੂਚਿਤ ਕਰਦਿਆਂ ਆਖਿਆ ਕਿ ਮੈਂ ਸਿੱਖ ਨੇਤਾਵਾਂ ਨੂੰ ਆਪ ਦੇ ਵਿਚਾਰ ਦਾ ਅਨੁਸਾਰੀ ਬਣਾਉਣ ਤੋਂ ਅਸਫਲ ਹੋ ਗਿਆ ਹਾਂ ਅਤੇ ਮੈਂ ਲਹਿਰ ਨਾਲੋਂ ਆਪਣੇ ਸਾਰੇ ਸਬੰਧ ਤੋੜ ਲਏ ਹਨ।

---

10. Quoted in Gandhi Ji And the Akalis By P.C. Choudhary in Times of India dt. August 4, 1969.

# ਲਖਨਊ ਦੀ ਸੰਧੀ ਅਤੇ ਉਸ ਤੋਂ ਉਪ੍ਰੰਤ

"ਭਾਰਤ ਨਾ ਇਕ ਹੈ ਅਤੇ ਨਾ ਹੀ ਸੀ" (ਸਰ ਜਾਨ ਸਟਰੈਚਰ)

ਕੀ ਭਾਰਤ ਦੇ ਲੋਕ ਇਕ ਹਨ ? ਕਿੰਨੀ ਦੂਰ ਤਾਈਂ ਫੈਲੇ ਭਾਰਤ ਦੇ ਇਹਨਾਂ ਵੱਡੇ ਦੀਪਾਂ, ਉਪਦੀਪਾਂ ਦੀਆਂ ਭਿੰਨ-ਭਿੰਨ ਜਾਤੀਆਂ ਅਤੇ ਧਰਮਾਂ ਦੇ ਇਕੱਠ ਨੂੰ, ਜਿਸ ਵਿੱਚ ਜਾਤੀ, ਭਾਸ਼ਾ ਅਤੇ ਹੋਰ ਕਈ ਭੇਦਾਂ ਕਾਰਨ ਸੀਮਾਵਾਂ ਅਤੇ ਵੰਡੀਆਂ ਪਈਆਂ ਹੋਈਆਂ ਹਨ ਅਤੇ ਜਿਥੇ ਲੋਕਾਂ ਦੇ ਸਮਾਜਿਕ ਅਤੇ ਸਭਿਆਚਾਰਕ ਪੱਧਰ ਬਿਲਕੁਲ ਵੱਖ ਹਨ, ਕੀ ਇਕ ਰਾਸ਼ਟਰ ਸਵੀਕਾਰ ਕੀਤਾ ਜਾ ਸਕਦਾ ਹੈ ? ਜਾਂ ਇਹ ਕਦੀ ਇਕ ਹੋ ਸਕਦਾ ਹੈ ?

ਜੇਕਰ ਇਹ ਸਵਾਲ ਇਕ ਸਦੀ ਪਹਿਲਾਂ ਦੇ ਸਾਡੇ ਬਜ਼ੁਰਗਾਂ ਪਾਸੋਂ ਪੁੱਛਿਆ ਜਾਂਦਾ ਤਾਂ ਉਹਨਾਂ ਨੇ ਜ਼ਰੂਰ 'ਨਾਂਹ' ਵਿੱਚ ਜਵਾਬ ਦੇਣਾ ਸੀ ਕਿਉਂਕਿ ਉਹਨਾਂ ਦੀ ਨਿਗਾਹ ਵਿੱਚ ਅਜਿਹੇ ਭਾਰਤ ਦੀ ਹੋਂਦ ਦਾ ਨਾ ਕੋਈ ਅਰਥ ਸੀ ਅਤੇ ਨਾ ਆਧਾਰ !

ਜਦੋਂ ਅੰਗਰੇਜ਼ੀ ਰਾਜ ਵਿਰੁੱਧ ਸੰਘਰਸ਼ ਸ਼ੁਰੂ ਹੋਇਆ ਤਾਂ ਪਹਿਲੀ ਵਾਰ ਭਾਰਤੀ ਲੋਕਾਂ ਵਿੱਚ ਰਾਸ਼ਟਰੀਅਤਾ ਦੀ ਭਾਵਨਾ ਭਰਨ ਦਾ ਯਤਨ ਕੀਤਾ ਗਿਆ ਪਰ ਫਿਰ ਵੀ ਰਾਸ਼ਟਰਵਾਦ ਦੇ ਸੰਕਲਪ ਨੂੰ ਬੜੇ ਸੌੜੇ ਅਰਥਾਂ ਵਿੱਚ ਲਿਆ ਗਿਆ । ਇਸ ਦੀ ਨੀਂਹ ਲੋਕਾਂ ਦੇ ਧਰਮ, ਸਭਿਆਚਾਰ ਅਤੇ ਇਤਿਹਾਸਕ ਰਵਾਇਤਾਂ ਦੇ ਚਬੂਤਰੇ 'ਤੇ ਰੱਖੀ ਗਈ ਪਰ ਇਸ ਨੂੰ ਹਿੰਦੂ ਰੰਗਣ ਦਿੱਤੀ ਗਈ ।

ਬੰਗਾਲ ਵਿੱਚ ਨਾਬਾ ਗੋਪਾਲ ਨੇ ਇਕ ਸੰਸਥਾ ਸ਼ੁਰੂ ਕਰ ਦਿੱਤੀ ਜਿਸ ਦਾ ਨਾਮ "ਨੈਸ਼ਨਲ ਸੁਸਾਇਟੀ" ਸੀ ਅਤੇ ਇਕ ਅਖ਼ਬਾਰ ਆਰੰਭ ਕੀਤਾ, ਜਿਸ ਦਾ ਨਾਮ "ਨੈਸ਼ਨਲ ਪੇਪਰ" ਰੱਖਿਆ । ਇਸ ਨੈਸ਼ਨਲ ਸੁਸਾਇਟੀ ਦਾ ਸਪੱਸ਼ਟ ਮੰਤਵ ਹਿੰਦੂ ਜਾਤੀ ਵਿੱਚ ਏਕਤਾ ਅਤੇ ਰਾਸ਼ਟਰੀਯ ਭਾਵਨਾ ਨੂੰ ਵਧਾਉਣਾ ਸੀ । ਜਦੋਂ ਨੈਸ਼ਨਲ ਸ਼ਬਦ ਦੀ ਵਰਤੋਂ ਦਾ ਵਿਰੋਧ ਕੀਤਾ ਗਿਆ ਤਾਂ ਨਾਬਾ ਗੋਪਾਲ ਨੇ ਆਪਣੀ ਅਖ਼ਬਾਰ ਵਿੱਚ ਨਿਧੜਕਤਾ ਨਾਲ ਦਲੀਲਾਂ ਦਿੰਦਿਆਂ ਆਖਿਆ ਕਿ ਹਿੰਦੂਆਂ ਦਾ ਅਵੱਸ਼ ਆਪਣਾ ਰਾਸ਼ਟਰ ਹੈ । ਉਸ ਨੇ ਹੇਠ ਲਿਖੀਆਂ ਦਲੀਲਾਂ ਨਾਲ ਆਪਣੀ ਲਿਖਤ ਦੀ ਹਮਾਇਤ ਕੀਤੀ :

"ਰਾਸ਼ਟਰਵਾਦ ਏਕਤਾ 'ਤੇ ਆਧਾਰਿਤ ਹੈ ਜੋ ਵੱਖ-ਵੱਖ ਢੰਗਾਂ ਰਾਹੀਂ ਲੋਕਾਂ ਵਿੱਚ ਲਿਆਂਦੀ, ਸੰਭਾਲੀ ਅਤੇ ਵਧਾਈ ਜਾਂਦੀ ਹੈ । ਜਿਵੇਂ, ਯੂਨਾਨੀਆਂ, ਰੋਮਨਾਂ ਅਤੇ ਅੰਗਰੇਜ਼ਾਂ ਵਿੱਚ ਆਜ਼ਾਦੀ ਲਈ ਪਿਆਰ ਹੈ ਅਤੇ ਯਹੂਦੀਆਂ ਵਿੱਚ ਮੂਸਾ

ਸੰਹਿਤਾ-**ਭਾਰਤ ਵਿੱਚ ਰਾਸ਼ਟਰੀ ਏਕਤਾ ਦਾ ਆਧਾਰ ਹਿੰਦੂ ਧਰਮ ਹੈ। ਹਿੰਦੂ ਰਾਸ਼ਟਰੀਅਤਾ, ਬਿਨਾਂ ਕਿਸੇ ਸਥਾਨ ਜਾਂ ਭਾਸ਼ਾ ਭੇਦ ਦੇ, ਭਾਰਤ ਦੇ ਸਮਸਤ ਹਿੰਦੂਆਂ ਨੂੰ ਆਪਣੀ ਗਲਵਕੜੀ ਵਿੱਚ ਲੈਂਦੀ ਹੈ। ਹਿੰਦੂ ਜਾਤੀ ਦਾ ਨਿਸ਼ਾਨਾ ਹੀ ਧਾਰਮਿਕ ਰਾਸ਼ਟਰ ਬਣਨਾ ਹੈ।"**[1]

ਭਾਰਤ ਵਿੱਚ ਅੰਗਰੇਜ਼ਾਂ ਵਿਰੁੱਧ ਲਹਿਰ ਸੰਗਠਨ ਕਰਨ ਸਮੇਂ ਕਾਂਗਰਸੀ ਨੇਤਾਵਾਂ ਨੇ ਲੋਕਾਂ ਦੇ ਧਾਰਮਿਕ ਭਾਵਾਂ ਨੂੰ ਉਭਾਰਨ ਲਈ ਜ਼ਿਆਦਾ ਜ਼ੋਰ ਦਿੱਤਾ, ਬਜਾਏ ਕਿ ਉਹਨਾਂ ਅੰਦਰ ਰਾਸ਼ਟਰੀ ਭਾਵਨਾ ਪੈਦਾ ਕਰਦੇ! ਬਾਬੂ ਗੰਗਾਧਰ ਤਿਲਕ ਵਰਗੇ ਨੇਤਾਵਾਂ ਨੇ 'ਗਨੇਸ਼ ਉਤਸਵ' ਅਤੇ 'ਸ਼ਿਵ ਜੀ ਉਤਸਵ' ਦਾ ਪ੍ਰਬੰਧ ਕੀਤਾ ਅਤੇ ਹਿੰਦੂਆਂ ਵਿੱਚ ਧਾਰਮਿਕ ਉਤਸ਼ਾਹ ਭਰਨ ਲਈ ਯਤਨ ਕੀਤਾ। ਸਿੱਟਾ ਇਹ ਹੋਇਆ ਕਿ ਧਾਰਮਿਕ ਗੌਰਵ ਰਾਸ਼ਟਰ ਗੌਰਵ ਨਾਲੋਂ ਅਗਾਂਹ ਵਧ ਗਿਆ ਅਤੇ ਕਾਂਗਰਸ ਨੇਤਾ ਹਿੰਦੂ ਪੁਨਰਜਾਗ੍ਰਤੀ ਦੇ ਚਾਲਕ ਨਾਇਕ ਸਿੱਧ ਹੋਏ। ਜਦੋਂ ਰਾਸ਼ਟਰੀ ਨਾ-ਮਿਲਵਰਤਣ ਲਹਿਰ ਆਪਣੇ ਪੂਰੇ ਜੋਬਨ 'ਤੇ ਸੀ ਅਤੇ ਗਾਂਧੀ ਜੀ ਇਸ ਸਾਂਝੀ ਰਾਸ਼ਟਰੀ ਲਹਿਰ ਦੇ ਨੇਮ ਸਨ ਅਤੇ ਉਹਨਾਂ ਨੂੰ ਇਸ ਲਹਿਰ ਦੇ ਨੇਤਾ ਹੋਣ ਕਾਰਨ ਹਰ ਸ਼ਬਦ ਉਚਾਰਨ ਦੀ ਜ਼ਿੰਮੇਦਾਰੀ ਮਿਲੀ ਹੋਈ ਸੀ, ਉਸ ਸਮੇਂ ਉਹ ਆਪਣੇ ਆਪ ਨੂੰ ਖੁਲ੍ਹਮ-ਖੁਲ੍ਹੇ ਰੂਪ ਵਿੱਚ ਲੋਕਾਂ ਸਾਹਮਣੇ 'ਸਨਾਤਨੀ ਹਿੰਦੂ' ਆਖ ਰਹੇ ਸਨ। ਉਹਨਾਂ ਨੇ ਲਿਖਿਆ :

"ਮੈਂ ਆਪਣੇ ਆਪ ਨੂੰ ਸਨਾਤਨੀ ਹਿੰਦੂ ਆਖਦਾ ਹਾਂ ਕਿਉਂਕਿ :

੧) ਮੈਂ ਵੇਦਾਂ ਉਪਨਿਸ਼ਦਾਂ, ਪੁਰਾਣਾਂ ਅਤੇ ਉਹਨਾਂ ਸਭ ਚੀਜ਼ਾਂ ਵਿੱਚ ਵਿਸ਼ਵਾਸ ਰੱਖਦਾ ਹਾਂ, ਜੋ ਹਿੰਦੂ ਗ੍ਰੰਥਾਂ ਵਿੱਚ ਹਨ ਅਤੇ ਇਸ ਕਰਕੇ ਅਵਤਾਰਾਂ ਅਤੇ ਪੁਨਰ ਜਨਮ ਵਿੱਚ ਵੀ ਮੇਰਾ ਵਿਸ਼ਵਾਸ ਹੈ।*

੨) ਮੈਂ ਵਰਨ ਆਸ਼ਰਮ ਧਰਮ ਵਿੱਚ ਵਿਸ਼ਵਾਸ ਰੱਖਦਾ ਹਾਂ ਕਿਉਂਕਿ ਇਹ ਮੇਰੇ ਵਿਚਾਰ ਵਿੱਚ ਪੂਰਨ ਵੇਦ ਅਨੁਸਾਰ ਹੈ।

**੩) ਮੈਂ ਲੋਕਾਂ ਨਾਲੋਂ ਜ਼ਿਆਦਾ ਵਿਸ਼ਾਲ ਰੂਪ ਵਿੱਚ ਗਾਂ ਦੀ ਰੱਖਿਆ ਕਰਨ ਵਿੱਚ ਵਿਸ਼ਵਾਸ ਰੱਖਦਾ ਹਾਂ।**

੪) ਮੈਂ ਮੂਰਤੀ ਪੂਜਾ ਵਿੱਚ ਵਿਸ਼ਵਾਸ਼ ਰੱਖਦਾ ਹਾਂ।

---

1. Quoted in Three Phases of India's struggle For Freedom by Dr. R.C. Majumdar Page 8.

*ਸਿੱਖ ਗੁਰੂ ਸਾਹਿਬਾਨ ਵੇਦਾਂ ਦੇ ਦੈਵੀ ਪ੍ਰਕਾਸ਼ ਵਿੱਚ ਵਿਸ਼ਵਾਸ ਨਹੀਂ ਰੱਖਦੇ। ਸਿੱਖ ਗੁਰੂ ਸਾਹਿਬਾਨ ਦੇ ਅਨੁਸਾਰ ਵੇਦ, ਉਹਨਾਂ ਦੀ ਅਧਿਆਤਮਕ ਵਿਆਖਿਆ, ਸ਼ਾਸਤਰ ਅਤੇ ਹਿੰਦੂ ਕਾਨੂੰਨ, ਸਿਮ੍ਰਤੀ ਕੋਈ ਵੀ ਅਮਰ ਨਹੀਂ, ਸੋ ਇਹ ਗਲਤ ਹੈ। ਗੁਰੂ ਅਮਰ ਦਾਸ ਮਾਰੂ ਰਾਗ ਵਿੱਚ ਲਿਖਦੇ ਹਨ ਕਿ ਵੇਦ ਵਿਰੋਧੀ ਗੱਲਾਂ ਬਾਰੇ ਵਿਚਾਰ ਕਰਦੇ ਹਨ ਜਿਹਨਾਂ ਨਾਲ ਨਾ ਮਾਨਸਿਕ ਸ਼ਾਂਤੀ ਅਤੇ ਨਾ ਹੀ ਸੰਸਾਰੀ-ਅਨੁਭਵ ਹੋ ਸਕਦਾ ਹੈ।

ਗਾਂਧੀ ਜੀ ਨੂੰ ਇਹ ਪੁੱਛਿਆ ਗਿਆ ਕਿ ਆਪ ਅਹਿੰਸਾ, ਚਰਖਾ, ਤਿਰੰਗਾ, ਸੰਸਕ੍ਰਿਤ, ਬੰਦੇ ਮਾਤ੍ਰਮ, ਵਰਤ, ਗਊ-ਰੱਖਿਆ ਅਤੇ ਹਿੰਦੂ ਪ੍ਰਾਰਥਨਾ ਜੋ ਹਿੰਦੂ ਧਰਮ ਦੀ ਪੁਨਰ ਜਾਗ੍ਰਤੀ ਦੇ ਚਿੰਨ੍ਹ ਹਨ, ਦਾ ਪ੍ਰਚਾਰ ਕਿਉਂ ਕਰ ਰਹੇ ਹੋ? ਬਜਾਏ ਕਿ ਆਪਣੀ ਪਾਰਟੀ ਦੇ ਆਰਥਿਕ ਰਾਜਸੀ ਨੀਤੀਆਂ ਦਾ ਪ੍ਰਚਾਰ ਕਰੋ-ਤਾਂ ਉਹਨਾਂ ਨੇ ਐਲਾਨ ਕੀਤਾ ਕਿ ਮੇਰੀ ਨਿੱਜੀ ਅਤੇ ਬਿਲਕੁਲ ਆਪਣੀ ਪਹੁੰਚ ਹੈ, ਨਾ ਕਿ ਮੈਂ ਪਾਰਟੀ (ਕਾਂਗਰਸ) ਦਾ ਅਧਿਕਾਰੀ ਜਾਂ ਨੇਤਾ ਹਾਂ ਇਥੇ ਤਾਈਂ ਕਿ ਮੈਂ ਚਾਰ ਆਨੇ ਵਾਲਾ ਮੈਂਬਰ ਹਾਂ।* ਪਰ ਬਹੁਤ ਸਾਰੇ ਲੋਕ ਇਹ ਸਮਝਦੇ ਹਨ ਕਿ ਸਵਰਾਜ ਦੇ ਚੋਲੇ ਹੇਠ ਗਾਂਧੀ ਜੀ ਹਿੰਦੂ ਰਾਜ ਸਥਾਪਿਤ ਕਰਨ ਲਈ ਉਤਸ਼ਾਹ ਦੇ ਰਹੇ ਹਨ।

ਗਾਂਧੀ ਜੀ ਦੀ 'ਹਰੀਜਨ ਸੇਵਾ' ਦਾ ਮੰਤਵ ਵੀ ਇਸ ਗੱਲ ਦਾ ਕਾਰਨ ਪ੍ਰੇਰਿਤ ਸੀ ਕਿ ਅਛੂਤਾਂ ਨੂੰ ਵੀ ਹਿੰਦੂਆਂ ਦੇ ਕਬਜ਼ੇ ਵਿੱਚ ਰੱਖਿਆ ਜਾਵੇ। ਉਹਨਾਂ ਨੇ ਡਾ: ਅੰਬੇਦਕਰ ਨੂੰ ਦੱਸਿਆ :

"ਮੈਂ ਰਾਜਨੀਤਿਕ ਤੌਰ 'ਤੇ ਅਛੂਤਾਂ ਨੂੰ ਹਿੰਦੂਆਂ ਤੋਂ ਵੱਖ ਕਰਨ ਦੇ ਵਿਰੁੱਧ ਹਾਂ। ਇਹ ਪੂਰਨ ਰੂਪ ਵਿੱਚ ਆਤਮ-ਹੱਤਿਅਕ ਕਰਮ ਹੋਵੇਗਾ।"

ਕਾਂਗਰਸ ਦੇ ਪ੍ਰਾਪੇਗੰਡੇ 'ਤੇ ਹਿੰਦੂ ਰੰਗ ਚੜ੍ਹਿਆ ਵੇਖ ਕੇ ਮੁਸਲਮਾਨ ਸ਼ੱਕ ਕਰਨ ਲੱਗ ਪਏ। ਉਹਨਾਂ ਨੇ ਮਹਿਸੂਸ ਕੀਤਾ ਕਿ ਗਾਂਧੀ ਜੀ ਰਾਸ਼ਟਰੀ ਜਾਗ੍ਰਤੀ ਨੂੰ ਹਿੰਦੂ ਧਰਮ ਦੀ ਪੁਨਰਜਾਗ੍ਰਤੀ ਨਾਲ ਮਿਲਾਉਣ ਦਾ ਯਤਨ ਕਰ ਰਹੇ ਹਨ। ਗਾਂਧੀ ਜੀ ਦੇ ਵਰਤਾਅ ਨੇ ਉਹਨਾਂ ਦੇ ਸ਼ੱਕ ਨੂੰ ਹੋਰ ਪੱਕਿਆਂ ਕਰ ਦਿੱਤਾ। ਇਥੋਂ ਤਾਈਂ ਕਿ ਜਦੋਂ ਆਪ ਹਿੰਦੂ ਮੁਸਲਮਾਨ ਏਕਤਾ ਲਈ ਪ੍ਰਾਰਥਨਾ ਕਰ ਰਹੇ ਸਨ, ਤਾਂ ਉਹ ਇਕ ਰਾਸ਼ਟਰੀ ਨੇਤਾ ਵਾਂਗ ਦੋਹਾਂ ਧਿਰਾਂ ਲਈ ਪ੍ਰਾਰਥਨਾ ਨਹੀਂ ਸਨ ਕਰਦੇ, ਸਗੋਂ ਸਿਰਫ ਹਿੰਦੂ ਨੇਤਾ ਵਾਂਗ ਹੀ ਕਰ ਰਹੇ ਸਨ। ਉਹਨਾਂ ਲਈ 'ਅਸੀਂ' ਹਿੰਦੂ ਸਨ ਤੇ 'ਉਹ' ਮੁਸਲਮਾਨ।

"ਸਵੈ ਪਵਿੱਤਰਤਾ ਲਈ ਸਾਨੂੰ ਤਪੱਸਿਆ ਕਰਨੀ ਪਵੇਗੀ
ਜੇਕਰ ਅਸੀਂ ਮੁਸਲਮਾਨਾਂ ਦਾ ਦਿਲ ਜਿੱਤਣਾ ਚਾਹੁੰਦੇ ਹਾਂ।"

ਜਿਸ ਦਾ ਸਿੱਟਾ ਇਹ ਹੋਇਆ ਕਿ ਮੁਸਲਮਾਨਾਂ ਦੀ ਬਹੁਗਿਣਤੀ ਕਾਂਗਰਸ

---

*ਇਥੇ ਤਾਈਂ ਕਿ ਅੱਜ-ਕਲ੍ਹ ਗਾਂਧੀ ਦੇ ਮੁਖੀ-ਪੈਰੋਕਾਰ, ਵਿਨੋਬਾ ਭਾਵੇ, ਜਿਸ ਨੂੰ ਸਰਕਾਰ ਦੀ ਮਦਦ ਮਿਲਦੀ ਹੈ ਕਿ ਉਹ ਸਰਵੋਦਿਆ ਆਦਰਸ਼ ਦਾ ਪ੍ਰਚਾਰ ਕਰਦਾ ਹੈ। ਅਸਲ ਵਿੱਚ ਉਹ ਹਿੰਦੂ ਮਿਸ਼ਨਰੀ ਹੈ ਜੋ ਹਿੰਦੂ ਧਰਮ ਦਾ ਪ੍ਰਚਾਰ ਕਰਦਾ ਹੈ। ਕੁਝ ਵਰ੍ਹੇ ਪਹਿਲਾਂ ਜਦੋਂ ਸਰਸੇ ਆਏ ਤਾਂ ਇਸ ਕਿਤਾਬ ਦੇ ਲੇਖਕ ਨੇ ਉਹਨਾਂ ਪਾਸੋਂ ਦਸਤਖ਼ਤ ਮੰਗੇ। ਉਨ੍ਹਾਂ ਨੇ ਇਹ ਆਖ ਕੇ ਇਨਕਾਰ ਕਰ ਦਿੱਤਾ ਕਿ ਮੈਂ ਗੀਤਾ ਪ੍ਰਵਚਨ ਜੋ ਹਿੰਦੂਆਂ ਦੀ ਧਰਮ ਪੁਸਤਕ ਹੈ, ਦੇ ਪਹਿਲੇ ਸਫੇ 'ਤੇ ਦਸਤਖ਼ਤ ਕਰਕੇ ਦਿੰਦਾ ਹਾਂ। ਲੇਖਕ ਨੇ ਕੋਈ ਹੋਰ ਸਰਵੋਦਿਯ ਪੁਸਤਕ ਖਰੀਦ ਕੇ ਦਸਤਖ਼ਤ ਲਈ ਪੇਸ਼ਕਸ਼ ਕੀਤੀ ਪਰ ਉਹਨਾਂ ਨੇ ਜ਼ਿਦ ਕੀਤੀ ਕਿ ਮੈਂ ਗੀਤਾ ਪ੍ਰਵਚਨ ਦੇ ਪਹਿਲੇ ਸਫੇ 'ਤੇ ਹੀ ਦਸਤਖ਼ਤ ਕਰਾਂਗਾ। ਸੋ ਇਹ ਸਪੱਸ਼ਟ ਹੈ ਕਿ ਉਹ ਸਰਵੋਦਯ ਵਿਚਾਰ ਦੀ ਥਾਂ ਹਿੰਦੂ ਧਰਮ ਦੇ ਪ੍ਰਚਾਰ ਵਿੱਚ ਜ਼ਿਆਦਾ ਦਿਲਚਸਪੀ ਲੈ ਰਿਹਾ ਹੈ ਜਿਸ ਨੂੰ ਉਹਨਾਂ ਨੇ ਅਸਲ ਵਿੱਚ ਪ੍ਰਚਾਰਨਾ ਸੀ।

ਤੋਂ ਅਲੱਗ ਹੋ ਗਈ।

ਮੁਸਲਮਾਨਾਂ ਨੂੰ ਖੁਸ਼ ਕਰਨ ਲਈ ਗਾਂਧੀ ਜੀ ਨੇ ਉਹਨਾਂ ਨਾਲ ਸੰਧੀ ਕੀਤੀ, ਜਿਸ ਨੂੰ ਲਖਨਊ ਦੀ ਸੰਧੀ ਆਖਦੇ ਹਨ। ਇਸ ਨਾਲ ਮੁਸਲਮਾਨਾਂ ਅਤੇ ਹਰੀਜਨਾਂ ਨੂੰ ਕਈ ਰਿਆਇਤਾਂ ਮਿਲ ਗਈਆਂ, ਜਦੋਂ ਕਿ ਸਿੱਖਾਂ ਨੂੰ ਬਿਲਕੁਲ ਛੱਡ ਦਿੱਤਾ ਗਿਆ। ਸਿੱਖਾਂ ਵਿੱਚ, ਇਹ ਸੋਚ ਕੇ ਕਿ ਗਾਂਧੀ ਜੀ ਨੇ ਉਹਨਾਂ ਨਾਲ ਧੋਖਾ ਕੀਤਾ ਹੈ, ਗੁੱਸੇ ਦੀ ਲਹਿਰ ਜਨਮੀ।

ਗਾਂਧੀ ਜੀ ਨੇ ਸਿੱਖਾਂ ਨੂੰ ਚੋਪੜੀਆਂ-ਚੋਪੜੀਆਂ ਦਲੀਲਾਂ ਦੇ ਕੇ ਉਤਸ਼ਾਹਿਤ ਕਰਨਾ ਚਾਹਿਆ ਕਿ ਇਹ ਮੰਨ ਲਓ ਕਿ ਉਹ ਹਿੰਦੂ ਧਰਮ ਦੀ ਸੁਧਾਰ ਲਹਿਰ ਦਾ ਇਕ ਹਿੱਸਾ ਜਾਂ ਫਿਰਕਾ ਹਨ ਪਰ ਸਿੱਖਾਂ ਨੇ ਇਹ ਮੰਨਣੋਂ ਇਨਕਾਰ ਕਰ ਦਿੱਤਾ। ਉਹਨਾਂ ਨੇ ੧ ਅਕਤੂਬਰ ੧੯੨੫ ਨੂੰ 'ਯੰਗ ਇੰਡੀਆ' ਵਿੱਚ ਲਿਖਿਆ :

"ਮੈਂ ਇਹ ਨਹੀਂ ਮੰਨਦਾ ਕਿ ਸਿੱਖ ਧਰਮ ਹਿੰਦੂ ਧਰਮ ਤੋਂ ਵੱਖਰਾ ਹੈ। ਮੈਂ ਇਹ ਮੰਨਦਾ ਹਾਂ ਕਿ ਇਹ ਹਿੰਦੂ ਧਰਮ ਦਾ ਹਿੱਸਾ ਹੈ ਅਤੇ ਇਹ ਸੁਧਾਰ ਇਸ ਤਰ੍ਹਾਂ ਦਾ ਹੈ, ਜਿਸ ਤਰ੍ਹਾਂ ਦਾ ਵੈਸ਼ਨਵ ਮੱਤ। ਜਰਵਾਦਾ ਦੀ ਜਿਹਲ ਵਿੱਚ ਮੈਂ, ਸਿੱਖਾਂ ਨਾਲ ਸਬੰਧਿਤ ਸਾਰੀਆਂ ਲਿਖਤਾਂ ਪੜ੍ਹੀਆਂ ਜੋ ਮੇਰੇ ਹੱਥ ਲੱਗੀਆਂ। ਮੈਂ ਗ੍ਰੰਥ ਸਾਹਿਬ ਦੇ ਕੁਝ ਹਿੱਸੇ ਵੀ ਪੜ੍ਹੇ। ਇਸ ਦਾ ਡੂੰਘਾ ਅਧਿਆਤਮਕ ਤੇ ਸਦਾਚਾਰਕ ਨਾਦ ਉੱਪਰ ਉਠਾਉਣ ਵਾਲਾ ਜਾਪਿਆ। ਸਾਡੇ ਆਸ਼ਰਮ ਵਿੱਚ ਜੋ ਭਜਨਾਂ ਦੀਆਂ ਸੰਚੀਆਂ ਹਨ ਉਹਨਾਂ ਵਿੱਚ ਕੁਝ ਸ਼ਬਦ ਗੁਰੂ ਨਾਨਕ ਦੇ ਵੀ ਹਨ ਪਰ ਜੇਕਰ ਸਿੱਖ ਇਹ ਮੰਨਦੇ ਹਨ ਕਿ ਸਿੱਖ ਧਰਮ ਹਿੰਦੂ ਧਰਮ ਨਾਲੋਂ ਵੱਖਰਾ ਹੈ, ਤਾਂ ਮੈਂ ਉਹਨਾਂ ਨਾਲ ਝਗੜਾ ਨਹੀਂ ਕਰਦਾ ਅਤੇ ਜਦੋਂ ਮੈਂ ਪਹਿਲੀ ਵਾਰ ਪੰਜਾਬ ਦੀ ਯਾਤਰਾ ਕੀਤੀ ਤਾਂ ਕੁਝ ਸਿੱਖ ਮਿੱਤਰਾਂ ਨੇ ਦੱਸਿਆ ਕਿ ਉਹ ਮੇਰੇ ਨਾਲ ਇਸ ਗੱਲ 'ਤੇ ਨਾਰਾਜ਼ ਹਨ ਕਿ ਮੈਂ ਸਿੱਖ ਧਰਮ ਨੂੰ ਹਿੰਦੂ ਧਰਮ ਦਾ ਹਿੱਸਾ ਮੰਨਦਾ ਹਾਂ, ਮੈਂ ਇਸ ਕਰਕੇ ਹਵਾਲੇ ਦੇਣੇ ਬੰਦ ਕਰ ਦਿੱਤੇ।"*

---

*ਉਹਨਾਂ ਨੇ ਨਿਰੰਤਰ ਸਿੱਖ ਧਰਮ ਦੀ ਵੱਖਰੀ ਹੋਂਦ ਨੂੰ ਅਸਵੀਕਾਰ ਕਰਨ ਲਈ ਯਤਨ ਕੀਤੇ। ਉਹਨਾਂ ਨੇ ਫਿਰ ਘੋਸ਼ਿਤ ਕੀਤਾ, "ਮੈਨੂੰ ਖੁਦ ਸਿੱਖ ਧਰਮ ਅਤੇ ਹਿੰਦੂ ਧਰਮ ਵਿੱਚ ਕੋਈ ਖਾਸ ਫਰਕ ਨਹੀਂ ਦਿਸਦਾ। ਇਹ ਇਕ ਧਰਮ ਦੇ ਦੋ ਰੂਪ ਹਨ। ਮੈਂ ਜੋ ਦੇਵਨਾਗਰੀ ਲਿਪੀ ਵਿੱਚ ਲਿਖਿਆ ਗ੍ਰੰਥ ਸਾਹਿਬ ਪੜ੍ਹਿਆ ਮੈਨੂੰ ਭਾਸ਼ਾ ਸਮਝਣ ਵਿੱਚ ਔਕੜ ਨਹੀਂ ਆਈ। ਗੁਰੂ ਨਾਨਕ ਸਾਹਿਬ ਅਤੇ ਹੋਰ ਗੁਰੂ ਸਾਹਿਬਾਨ ਦੇ ਸ਼ਬਦਾਂ ਵਿੱਚ ਜੋ ਵਿਚਾਰ ਹਨ, ਉਹ ਵੇਦਾਂ ਅਤੇ ਪੁਰਾਣਾਂ 'ਚੋਂ ਲਏ ਗਏ ਹਨ ਪਰ ਨਾਲ ਹੀ ਮੈਨੂੰ ਕੋਈ ਗਿਲਾ ਨਹੀਂ ਜੇਕਰ ਸਿੱਖ ਆਪਣੇ ਆਪ ਨੂੰ ਹਿੰਦੂਆਂ ਨਾਲੋਂ ਵੱਖ ਸਮਝਦੇ ਹਨ। ਸੋ ਇਸ ਸਬੰਧ ਵਿੱਚ ਮੈਂ ਮੰਨਦਾ ਹਾਂ ਕਿ ਉਹਨਾਂ ਦੀ ਦਸ਼ਾ ਅਸਹਿ ਹੈ; ਇਸ ਵਿੱਚ ਕੋਈ ਸ਼ੱਕ ਨਹੀਂ ਕਿ ਇਲਾਜ ਉਹਨਾਂ ਦੇ ਆਪਣੇ ਹੱਥ ਵਿੱਚ ਹੈ।" *(Mahatma Vol. 8 Page 33)*

ਉਹਨਾਂ ਨੇ ਫਿਰ ਆਖਿਆ : "ਸਿੱਖਾਂ ਅਤੇ ਹਿੰਦੂਆਂ ਵਿੱਚ ਫਰਕ ਦੇਖਣਾ ਗਲਤੀ ਹੈ। ਮਾਸਟਰ ਤਾਰਾ ਸਿੰਘ ਨੇ ਸਿੱਖਾਂ ਦੀ ਨਹੁੰ-ਮਾਸ ਨਾਲ ਤੁਲਨਾ ਕੀਤੀ ਹੈ। ਕੋਈ ਇਹਨਾਂ ਦੋਹਾਂ ਨੂੰ ਵੱਖ ਨਹੀਂ ਕਰ ਸਕਦਾ। ਇਹ ਸੁਣ ਕੇ ਮੈਨੂੰ ਖੁਸ਼ੀ ਹੋਈ ਹੈ। ਗੁਰੂ ਨਾਨਕ ਹਿੰਦੂ ਨਹੀਂ ਤਾਂ ਹੋਰ ਕੌਣ ਸੀ ? ਗੁਰੂ ਗ੍ਰੰਥ ਸਾਹਿਬ ਵੈਦਿਕ ਸਿੱਖਿਆ ਨਾਲ ਭਰਪੂਰ ਹੈ। ਹਿੰਦੂ ਧਰਮ ਇਕ ਵਿਸ਼ਾਲ ਸਮੁੰਦਰ ਦੀ ਤਰ੍ਹਾਂ ਹੈ ਜੋ ਸਮਸਤ ਧਰਮਾਂ ਦੇ ਸੱਚਾਂ ਨੂੰ ਸਵੀਕਾਰ ਕਰਕੇ ਉਹਨਾਂ ਨੂੰ ਆਪਣੇ ਅੰਦਰ ਸਮੋ ਲੈਂਦਾ ਹੈ।

(Mahatma Vol. 8 Page 213)

ਗਾਂਧੀ ਜੀ ਦੇ ਲਾਏ ਜਾਲ ਵਿੱਚ ਫਸਣੋਂ ਸਿੱਖਾਂ ਨੇ ਇਨਕਾਰ ਕਰ ਦਿੱਤਾ ਅਤੇ ਆਪਣੇ ਹੱਕਾਂ ਦੇ ਬਚਾਓ ਲਈ ਆਪ ਸੰਗਠਿਤ ਹੋਣ ਲੱਗ ਪਏ। ਇਹ ਮਹਿਸੂਸ ਕਰਦਿਆਂ ਕਿ ਮੈਂ ਸਿੱਖਾਂ ਦੀ ਹਮਦਰਦੀ ਅਤੇ ਹਮਾਇਤ ਖੋ ਲਈ ਹੈ, ਗਾਂਧੀ ਜੀ ਅਲੀ ਬ੍ਰਦਰਜ਼ ਨਾਲ ਅੰਮ੍ਰਿਤਸਰ ਵਿਖੇ ਸਿੱਖ ਲੀਗ ਵਿੱਚ ਹਾਜ਼ਰ ਹੋਏ ਅਤੇ ਸਿੱਖਾਂ ਨੂੰ ਨਾ-ਮਿਲਵਰਤਣ ਲਹਿਰ ਦੇ ਸਹਿਯੋਗ ਲਈ ਬੇਨਤੀ ਕੀਤੀ ਅਤੇ ਕਸਮ ਖਾਧੀ ਕਿ ਅਸੀਂ ਲਖਨਊ ਦੀ ਸੰਧੀ ਦੀ ਨੀਤੀ ਦੁਬਾਰਾ ਨਹੀਂ ਦੁਹਰਾਵਾਂਗੇ। ਸਿੱਖ ਜੋ ਅਤਿ ਸਾਧਾਰਨ ਲੋਕ ਹਨ, ਗਾਂਧੀ ਦੀ ਕੂਟਨੀਤੀ ਨੂੰ ਨਾ ਸਮਝ ਸਕੇ ਅਤੇ ਗਾਂਧੀ ਦੀ ਇਸ ਲਹਿਰ ਵਿੱਚ ਸ਼ਾਮਲ ਹੋ ਕੇ ਉਹਨਾਂ ਮਹਾਨ ਕੁਰਬਾਨੀਆਂ ਕੀਤੀਆਂ। 'ਨਹਿਰੂ ਰਿਪੋਰਟਰ' ਰਾਹੀਂ ਉਹਨਾਂ ਨੂੰ ਇਨਾਮ ਮਿਲਿਆ। ਇਸ ਅਨੁਸਾਰ ਸਾਰੀਆਂ ਘੱਟ-ਗਿਣਤੀ ਵਾਲੀਆਂ ਸੰਸਥਾਵਾਂ ਨੂੰ ਮਹੱਤਤਾ ਦਿੱਤੀ ਗਈ, ਸਿਵਾਏ ਸਿੱਖਾਂ ਦੇ ਜਿਸ ਨੂੰ ਮੁਸਲਮਾਨਾਂ ਅੱਗੇ ਬੱਕਰੀ ਵਾਂਗ ਪੇਸ਼ ਕੀਤਾ ਜਿਸ ਨੂੰ ਉਹ ਪੂਜਾ ਸਥਾਨ 'ਤੇ ਬਲੀ ਚਾੜ੍ਹਨ। ਇਸ ਤਰ੍ਹਾਂ ਆਜ਼ਾਦੀ ਦੀ ਲੜਾਈ ਵਿੱਚ ਬਹਾਦਰੀ ਕਾਰਨ ਇਹਨਾਂ ਨੂੰ ਗਾਂਧੀ-ਕਰਾਸ ਵੰਡੇ ਗਏ। ਸਿੱਖਾਂ ਦੇ ਜੋ ਗਾਂਧੀ ਦੇ ਅਹਿੰਸਾ ਦੇ ਸੰਕਲਪ ਨੂੰ ਨਹੀਂ ਸਨ ਮੰਨਦੇ, ਕਿਵੇਂ ਗਾਂਧੀ ਸਰਕਾਰ ਵੱਲੋਂ ਲੜਾਈ ਦੇ ਸਿਹਰੇ ਬੰਨ੍ਹੇ ਗਏ!

ਸਿੱਖਾਂ ਨੇ ਇਸ ਬ੍ਰਾਹਮਣੀ ਵੰਡ ਵਿਰੁੱਧ ਆਵਾਜ਼ ਉਠਾਈ। ਜਦੋਂ ਕਲਕੱਤੇ ਵਿਖੇ ਸਰਬ ਪਾਰਟੀ ਸਭਾ ਕੀਤੀ ਗਈ, ਤਾਂ ਸਿੱਖ ਨੇਤਾਵਾਂ ਨੇ ਗਾਂਧੀ ਜੀ ਨੂੰ ਆਪਣੇ ਗਿਲੇ ਅਤੇ ਦੁੱਖਾਂ ਬਾਰੇ ਆਖਿਆ, ਜਿਸ ਦੇ ਉੱਤਰ ਵਿੱਚ ਉਹਨਾਂ ਨੇ ਕੀਤੀਆਂ ਗਲਤੀਆਂ ਦੇ ਇਲਾਜ ਦੀ ਮਜ਼ਬੂਰੀ ਨੂੰ ਪ੍ਰਗਟਾਇਆ। ਗਾਂਧੀ ਜੀ ਮੁਸਲਮਾਨਾਂ ਅਤੇ ਹਰੀਜਨਾਂ ਲਈ ਲੜ ਸਕਦੇ ਹਨ; ਪਰ ਸਿੱਖਾਂ ਲਈ ਉਹ ਇਕ ਸ਼ਬਦ ਵੀ ਨਹੀਂ ਉਚਾਰ ਸਕਦੇ, ਉਹ ਸਿਰਫ ਚੁੱਪ ਹੀ ਰਹਿ ਸਕਦੇ ਹਨ। ਉਹਨਾਂ ਨੂੰ ਇਹ ਪਤਾ ਸੀ ਕਿ ਮੈਂ ਇਹਨਾਂ ਸਾਧਾਰਨ ਲੋਕਾਂ ਨੂੰ ਵੱਡੀਆਂ-ਵੱਡੀਆਂ ਸਹੁੰਆਂ ਚੁੱਕ ਕੇ, ਜਿਹਨਾਂ ਨੂੰ ਪੂਰਾ ਕਰਨ ਦੀ ਲੋੜ ਨਹੀਂ, ਜਿੱਤ ਸਕਦਾ ਹਾਂ ਪਰ ਸਿੱਖਾਂ ਅੰਦਰ ਇਹ ਵਿਚਾਰ ਵਧੀ ਜਾ ਰਹੀ ਸੀ ਕਿ ਗਾਂਧੀ ਜੀ ਸਿੱਖਾਂ ਦੀਆਂ ਲੋੜਾਂ ਵੱਲੋਂ ਉਦਾਸੀਨ ਹਨ ਅਤੇ ਸਿੱਖਾਂ ਦੇ ਹੱਕਾਂ ਨੂੰ ਨਜ਼ਰ-ਅੰਦਾਜ਼ ਕਰ ਰਹੇ ਹਨ। ਇਸ ਕਰਕੇ ੧੯੨੯ ਵਿੱਚ ਜਦੋਂ ਰਾਵੀ ਦੇ ਕੰਢੇ 'ਤੇ ਸਰਬ ਭਾਰਤੀ ਕਾਂਗਰਸ ਦਾ ਇਜਲਾਸ ਹੋਇਆ, ਪੰਜ ਲੱਖ ਦੇ ਕਰੀਬ ਸਿੱਖ ਬਾਬਾ ਖੜਕ ਸਿੰਘ ਦੇ ਨੇਤ੍ਰਤਵ ਦੇ ਹੇਠ ਇਕੱਠੇ ਹੋਏ ਤੇ ਜਲੂਸ ਕੱਢਿਆ, ਜਿਸ ਦਾ ਭਾਵ ਗਾਂਧੀ ਜੀ ਨੂੰ ਇਹ ਦੱਸਣਾ ਸੀ ਕਿ ਕਾਂਗਰਸ ਦੀ ਸਿੱਖ-ਵਿਰੋਧੀ ਨੀਤੀ ਕਾਰਨ ਸਿੱਖਾਂ ਦੀ ਭਰਮ ਨਵਿਰਤੀ ਹੋ ਗਈ ਹੈ। ਗਾਂਧੀ, ਪੰਡਿਤ ਮੋਤੀ ਲਾਲ ਨਹਿਰੂ ਸਮੇਤ ਬਾਬਾ ਖੜਕ ਸਿੰਘ ਨੂੰ ਮਿਲਣ ਲਈ ਗਏ ਅਤੇ ਸਿੱਖਾਂ ਨੂੰ ਸਹੁੰ ਚੁੱਕ ਕੇ ਯਕੀਨ ਦਿਵਾਇਆ ਕਿ ਭਾਰਤ ਦੀ ਰਾਜਨੀਤਕ ਸੁਤੰਤਰਤਾ ਉਪਰੰਤ ਕੋਈ ਵਿਧਾਨ ਬਹੁਗਿਣਤੀ ਵਾਲੇ ਲੋਕਾਂ ਦੀ

ਮਰਜ਼ੀ ਨਾਲ ਨਹੀਂ ਬਣਾਇਆ ਜਾਵੇਗਾ ਜਿੰਨਾ ਚਿਰ ਉਹ ਸਿੱਖਾਂ ਨੂੰ ਪ੍ਰਵਾਨ ਨਾ ਹੋਵੇ* ਅਤੇ ਫਿਰ ਇਕਰਾਰ ਕੀਤਾ ਕਿ ਨਹਿਰੂ ਰਿਪੋਰਟ ਨੂੰ ਰਾਵੀ ਦੀ ਰੇਤ ਵਿੱਚ ਦਬ ਦਿੱਤਾ ਜਾਵੇਗਾ ਪਰ ਜਲਦੀ ਹੀ ਇਹ ਭਰੋਸਾ ਦਵਾਊ ਸਹੁੰਆਂ ਭੁਲਾ ਦਿੱਤੀਆਂ ਗਈਆਂ। ਜਦੋਂ ਸਿੱਖਾਂ ਨੇ ਅੰਗਰੇਜ਼ ਸਰਕਾਰ ਦੇ ਸੰਪਰਦਾਇਕ ਇਨਾਮ ਦੇ ਐਲਾਨ ਨੂੰ ਸਵੀਕਾਰ ਕਰਨੋਂ ਇਨਕਾਰ ਕਰ ਦਿੱਤਾ ਕਿਉਂਕਿ ਇਹ ਉਹਨਾਂ ਦੇ ਰਾਹ ਵਿੱਚ ਰੋਕ ਪਾਉਂਦਾ ਸੀ ਤਾਂ ਗਾਂਧੀ ਜੀ ਨੇ ਕੋਈ ਰੋਸ ਪ੍ਰਗਟ ਨਾ ਕੀਤਾ ਅਤੇ ਚੁੱਪ ਰਹੇ।

ਗਾਂਧੀ ਜੀ ਦੇ ਵਰਤਾਅ ਕਾਰਨ ਸਿੱਖਾਂ ਵਿੱਚ ਉਹਨਾਂ ਦਾ ਵਿਸ਼ਵਾਸ ਨਾ ਰਿਹਾ ਅਤੇ ਸਮੇਂ-ਸਮੇਂ ਉਹ ਆਪਣੇ ਸ਼ੰਕੇ ਪ੍ਰਗਟ ਕਰਦੇ ਰਹੇ। ਸਿੱਖ-ਸੰਗਤਾਂ ਸਾਹਮਣੇ ਗੁਰਦੁਆਰਾ ਸੀਸ ਗੰਜ ਦਿੱਲੀ ਵਿਖੇ ਬੋਲਦਿਆਂ ਗਾਂਧੀ ਜੀ ਨੇ ਆਖਿਆ:

> ਮੈਂ ਸੁਝਾਅ ਦੇਣ ਲਈ ਸੋਚਦਾ ਹਾਂ ਕਿ ਕਾਂਗਰਸ ਦਾ ਅਹਿੰਸਾ ਧਰਮ ਹੀ ਚੰਗੇ ਧਰਮਾਂ ਦੀ ਇਕ ਯਕੀਨੀ ਸ਼ਰਤ ਹੈ ਅਤੇ ਸਾਡੇ ਸਿੱਖ-ਮਿੱਤਰਾਂ ਨੂੰ ਇਹ ਡਰ ਨਹੀਂ ਹੋਣਾ ਚਾਹੀਦਾ ਕਿ ਉਹਨਾਂ ਨੂੰ ਇਹ ਧੋਖਾ ਦੇਵੇਗਾ। ਇਕ ਪਲ ਲਈ ਅਗਰ ਅਜਿਹਾ ਹੋ ਗਿਆ ਤਾਂ ਨਾ ਸਿਰਫ ਕਾਂਗਰਸ ਦੀ ਮੌਤ ਹੋਵੇਗੀ ਸਗੋਂ ਦੇਸ਼ ਦਾ ਅੰਤ ਵੀ ਹੋ ਜਾਵੇਗਾ। ਇਸ ਤੋਂ ਇਲਾਵਾ ਸਿੱਖ ਬਹਾਦਰ ਲੋਕ ਹਨ। ਉਹ ਜਾਣਦੇ ਹਨ ਜੇਕਰ ਕਦੇ ਇੰਜ ਹੋ ਗਿਆ ਤਾਂ ਆਪਣੇ ਅਧਿਕਾਰਾਂ ਦੀ ਹਥਿਆਰਾਂ ਨਾਲ ਕਿਵੇਂ ਵਰਤੋਂ ਕਰਨੀ ਹੈ!
>
> ਸਰਦਾਰ ਮਧਸੂਦਨ ਸਿੰਘ ਨੇ ਆਪਣੇ ਭਾਸ਼ਨ ਵਿੱਚ ਇਹ ਮੰਗ ਕੀਤੀ ਹੈ ਕਿ ਕਾਂਗਰਸ ਕੋਈ ਵੀ ਅਜਿਹਾ ਕੰਮ ਨਹੀਂ ਕਰੇਗੀ, ਜਿਸ ਨਾਲ ਸਿੱਖਾਂ ਦੀ ਹਮਦਰਦੀ ਉਹਨਾਂ ਲਈ ਖਤਮ ਹੋ ਜਾਵੇ। ਕਾਂਗਰਸ ਨੇ ਲਾਹੌਰ ਦੇ ਇਜਲਾਸ ਵਿਚ ਫੈਸਲਾ ਕੀਤਾ ਕਿ ਕੋਈ ਵੀ ਸਮਝੌਤਾ ਅਜਿਹਾ ਨਹੀਂ ਕੀਤਾ ਜਾਵੇਗਾ, ਜਿਹੜਾ ਘੱਟ-ਗਿਣਤੀ ਵਾਲੇ ਲੋਕਾਂ ਨੂੰ ਸੰਤੁਸ਼ਟ ਨਾ ਕਰੇ। ਮੈਨੂੰ ਸੱਚਮੁਚ ਸਮਝ ਨਹੀਂ ਆਉਂਦੀ ਕਿ ਤੁਹਾਨੂੰ ਸੁਖ ਦੇਣ ਲਈ ਕਾਂਗਰਸ ਹੋਰ ਕੀ ਯਕੀਨ ਦਿਵਾ ਸਕਦੀ ਹੈ?

---

*ਅਜ਼ਾਦੀ ਮਿਲਣ ਉਪਰੰਤ ਜਦੋਂ ਭਾਰਤ ਦਾ ਵਿਧਾਨ ਪਾਸ ਹੋਇਆ, ਤਾਂ ਸਿੱਖ ਪ੍ਰਤਿਨਿਧ ਸਮੇਤ ਸਰਦਾਰ ਹੁਕਮ ਸਿੰਘ ਭੂਤਪੂਰਵ ਸਪੀਕਰ ਲੋਕ ਸਭਾ ਅਤੇ ਅਜੋਕੇ ਰਾਜਸਥਾਨ ਦੇ ਗਵਰਨਰ ਨੇ ਆਪਣੇ ਦਸਖਤ ਕਰਨ ਤੋਂ ਇਨਕਾਰ ਕਰ ਦਿੱਤਾ, ਕਿਉਂਕਿ ਇਹ ਵਿਧਾਨ ਸਿੱਖਾਂ ਦੀਆਂ ਮੰਗਾਂ ਨੂੰ ਪੂਰੀਆਂ ਕਰਨ ਵਿੱਚ ਅਸਫਲ ਸੀ।

....ਮੈਂ ਆਪ ਨੂੰ ਇਹ ਬਚਨ ਅਤੇ ਕਾਂਗਰਸ ਦਾ ਮਤਾ ਮੰਨਣ ਲਈ ਆਖਦਾ ਹਾਂ ਕਿ ਇਹ ਕਿਸੇ ਇਕੱਲੇ ਵਿਅਕਤੀ ਨੂੰ ਧੋਖਾ ਨਹੀਂ ਦੇਵੇਗੀ- ਸਮਾਜ ਜਾਂ ਜਾਤੀ ਤਾਂ ਦੂਰ ਰਹੀ! ਜੇ ਕਦੇ ਇਹ ਅਜਿਹਾ ਕਰਨ ਲਈ ਸੋਚੇਗੀ ਤਾਂ ਤੇਜੀ ਨਾਲ ਆਪਣੇ ਅੰਤ ਵੱਲ ਜਾਏਗੀ! ਕੋਈ ਵੀ ਰਾਸ਼ਟਰ ਜੋ ਆਜ਼ਾਦੀ ਦੀ ਵੇਦੀ 'ਤੇ ਬਲੀ ਦੇਣ ਨੂੰ ਤਿਆਰ ਹੈ ਕਦੇ ਵਿਸ਼ਵਾਸਘਾਤੀ ਬਣਨ ਦਾ ਜੁਰਮ ਨਹੀਂ ਕਰ ਸਕਦਾ। ਮੇਰੀ ਜ਼ਿੰਦਗੀ ਖੁਲ੍ਹੀ ਕਿਤਾਬ ਰਹੀ ਹੈ। ਮੇਰਾ ਕੋਈ ਭੇਦ ਨਹੀਂ ਹੈ ਅਤੇ ਮੈਂ ਕਿਸੇ ਭੇਦ ਨੂੰ ਉਤਸ਼ਾਹਿਤ ਨਹੀਂ ਕਰਦਾ-ਇਸ ਲਈ ਆਪ ਨੂੰ ਪ੍ਰਾਰਥਨਾ ਕਰਦਾ ਹਾਂ ਕਿ ਆਪ ਆਪਣੇ ਸਾਰੇ ਸ਼ੰਕਿਆਂ ਅਤੇ ਗਲਤ-ਫਹਿਮੀਆਂ ਤੋਂ ਆਪਣੇ ਆਪ ਨੂੰ ਮੁਕਤ ਕਰੋ ਅਤੇ ਮੈਂ ਆਪ ਨੂੰ ਪੂਰਨ ਅਛਾਈ ਨਾਲ ਮਿਲਾਂਗਾ। ਹੋਰ ਇਸ ਤੋਂ ਵੱਧ ਮੈਂ ਕੀ ਆਖਾਂ? ਮੈਂ ਇਸ ਤੋਂ ਵੱਧ ਹੋਰ ਆਖ ਵੀ ਕੀ ਸਕਦਾ ਹਾਂ? ਚਲੋ ਪਰਮਾਤਮਾ ਨੂੰ ਮੇਰੇ ਅਤੇ ਕਾਂਗਰਸ ਦੇ ਆਪ ਨਾਲ ਮੇਲ ਦਾ ਸਾਖੀ ਰੱਖੋ।

**ਪਰ ਕੀ ਗਾਂਧੀ ਜੀ ਨੇ ਆਪਣੇ ਬਚਨ ਪਾਲੇ?** ਨਹੀਂ, ਉਹ ਤਾਂ ਆਪਣੇ ਲਈ ਕਦੇ ਵੀ ਵਫਾਦਾਰ ਨਹੀਂ ਸਨ! ਗਾਂਧੀ ਜੀ ਨੇ ਲਿਖਿਆ "ਜਦੋਂ ੧੮੮੯ ਵਿੱਚ ਮੇਰੀ ਗੀਤਾ ਨਾਲ ਵਾਕਫੀਅਤ ਹੋਈ, ਇਸ ਤੋਂ ਪਹਿਲਾਂ ਵੀ ਇਹ ਮੇਰੀ ਮਾਂ ਰਹੀ ਹੈ: ਮੈਂ ਹਰ ਮੁਸ਼ਕਲ ਸਮੇਂ ਇਸ ਪਾਸ ਆਇਆ ਹਾਂ **ਅਤੇ ਹਮੇਸ਼ਾਂ ਦੀ ਲੋੜ ਅਨੁਸਾਰ ਇਸ ਤੋਂ ਅਗਵਾਈ ਪ੍ਰਾਪਤ ਹੋਈ ਹੈ।** ਗੀਤਾ ਆਖਰੀ ਹਰਫ ਹੈ। ਜਿਸ ਦੇ ਮਨ ਵਿੱਚ ਕੁਝ ਹੋਰ ਹੈ ਅਤੇ ਲੋਕਾਂ ਨੂੰ ਕੁਝ ਹੋਰ ਦੱਸਦਾ ਹੈ ਉਹ ਹੋਰ ਕਿਹੜਾ ਪਾਪ ਕਰਨ ਦੇ ਸਮਰੱਥ ਨਹੀਂ ਹੋ ਜਾਂਦਾ? **ਕਿਉਂਕਿ ਉਹ ਚੋਰ ਹੈ ਅਤੇ ਆਪਣੇ ਆਪ ਦਾ ਲੁਟੇਰਾ ਹੈ।** ਸੋ ਗਾਂਧੀ ਜੀ ਨੇ ੯ ਅਗਸਤ ੧੯੪੨ ਦੇ ਹਰੀਜਨ ਵਿੱਚ ਲਿਖਿਆ: ਮੈਂ ਬਚਪਨ ਤੋਂ ਹੀ ਸਚਾਈ ਦਾ ਪੱਖੀ ਰਿਹਾ ਹਾਂ। ਇਹ ਮੇਰੇ ਲਈ ਸਭ ਤੋਂ ਵੱਧ ਸੁਭਾਵਿਕ ਚੀਜ਼ ਰਹੀ। ਇਸ ਪ੍ਰਾਰਥਨਾ ਭਰੀ ਭਾਲ ਸਦਕਾ ਹੀ ਮੈਨੂੰ ਅਨੁਭਵ ਹੋਇਆ ਕਿ ਸੱਚ ਹੀ ਪਰਮਾਤਮਾ ਹੈ। ਬਜਾਏ ਆਮ ਲੋਕਾਂ ਦੇ ਪ੍ਰਚਲਤ ਵਿਚਾਰ ਦੇ ਕਿ ਪਰਮਾਤਮਾ ਸੱਚ ਹੈ। ਕੀ ਵਾਕਿਆ ਹੀ ਗਾਂਧੀ ਜੀ ਇਹ ਮੰਨਦੇ ਸਨ? ਇਹ ਸ਼ੰਕਾ ਭਰਪੂਰ ਹੈ। ਲਾਹੌਰ ਕਾਂਗਰਸ ਵਿਖੇ ੧੯੨੯ ਦੇ ਅਖੀਰ ਵਿੱਚ ਪੂਰਨ ਸਵਰਾਜ ਭਾਵ ਸੰਪੂਰਨ ਆਜ਼ਾਦੀ ਦਾ ਮਤਾ ਗਾਂਧੀ ਜੀ ਦੇ ਨੇਤ੍ਰਤਵ ਹੇਠ ਪ੍ਰਵਾਨ ਹੋਇਆ ਅਤੇ ਇਸ ਦੀ ਪ੍ਰਾਪਤੀ ਲਈ ਸਿਵਲ ਨਾ-ਫੁਰਮਾਨੀ ਲਹਿਰ ਚਲਾਉਣ ਦਾ ਫੈਸਲਾ ਹੋਇਆ ਪਰ ਤੁਰੰਤ ਹੀ ਸੈਸ਼ਨ ਉਪਰੰਤ ੯ ਜਨਵਰੀ ਦੇ 'ਨਿਯੂਯੌਰਕ ਵਰਲਡ' ਰਾਹੀਂ ਆਪ ਨੇ ਆਪਣੀ ਸਟੇਟਮੈਂਟ ਛਪਵਾਈ:

ਆਜ਼ਾਦੀ ਦੇ ਮਤੇ ਤੋਂ ਲੋਕਾਂ ਨੂੰ ਡਰਨਾ ਨਹੀਂ ਚਾਹੀਦਾ ਅਤੇ ੩੦ ਜਨਵਰੀ ਦੇ 'ਯੰਗ ਇੰਡੀਆ' ਰਾਹੀਂ ਉਹਨਾਂ ਨੇ ਕਈ ਸੁਧਾਰਾਂ ਨੂੰ ਸ਼ਾਮਲ ਕਰਨ ਵਾਲੇ ਗਿਆਰ੍ਹਾਂ ਪੁਆਇੰਟਾਂ ਦੀ ਪੇਸ਼ਕਸ਼ ਕੀਤੀ। (੧੫-੪ ਸ਼ਲਿੰਗ ਨਾਲ ਰੁਪਏ ਦੀ ਅਨੁਪਾਤ ਦੀ ਮਨਾਹੀ ਜ਼ਮੀਨ ਦੇ ਮਾਲੀਏ ਨੂੰ ਘਟਾਉਂਦਾ, ਮਿਲਟਰੀ ਦੇ ਖਰਚ ਨੂੰ ਘਟਾਉਂਦਾ, ਬਦੇਸ਼ੀ ਕੱਪੜੇ 'ਤੇ ਮਸੂਲ ਠੀਕ ਲਾਉਣਾ ਆਦਿ) ਜਿਸ ਦੇ ਮੰਨਣ 'ਤੇ ਉਹਨਾਂ ਨੇ ਸਿਵਲ ਨਾ-ਫੁਰਮਾਨੀ ਲਹਿਰ ਨੂੰ ਬੰਦ ਕਰਨ ਦੀ ਪੇਸ਼ਕਸ਼ ਕੀਤੀ। ਕੀ ਇਹ ਲੋਕਾਂ ਦੀਆਂ ਅੱਖਾਂ ਵਿੱਚ ਘੱਟਾ ਪਾਉਣ ਵਾਲੀ ਗੱਲ ਨਹੀਂ ਸੀ, ਜਿਨ੍ਹਾਂ ਨੇ ਕਾਂਗਰਸ ਦੇ ਆਖਣ 'ਤੇ ਉਹਨਾਂ ਦਾ ਸਾਥ ਦਿੱਤਾ ? ਕੀ ਇਹ ਲਹਿਰ ਦੇ ਨਿਸਚਿਤ ਮੰਤਵ ਨਾਲ ਧੋਖਾ ਨਹੀਂ ਸੀ ? ਭਾਵੇਂ ਲੋਕਾਂ ਦੇ ਜ਼ੋਰ ਕਾਰਨ ਉਹਨਾਂ ਨੂੰ ਮੰਨਣਾ ਪਿਆ ਪਰ ਉਹ ਕਦੇ ਵੀ ਕਿਸੇ ਮੰਗ ਦੇ ਹੱਕ ਵਿੱਚ ਨਹੀਂ ਸਨ। ਅਹਿਮਦਾਬਾਦ ਵਿਖੇ ੧੯੨੧ ਵਿੱਚ ਜਦ ਮੌਲਾਨਾ ਹਸਰਤ ਮੋਹਨੀ ਨੇ ਪਹਿਲੀ ਵਾਰ ਸਵਰਾਜ ਦੀ ਮੰਗ ਕੀਤੀ ਤਾਂ ਗਾਂਧੀ ਜੀ ਨੇ ਇਹ ਕਹਿੰਦਿਆਂ ਵਿਰੋਧਤਾ ਕੀਤੀ, "ਇਸ ਮੰਗ ਕਾਰਨ ਮੈਨੂੰ ਅਫਸੋਸ ਹੈ ਕਿਉਂਕਿ ਇਸ ਵਿੱਚ ਜ਼ਿੰਮੇਵਾਰੀ ਦੀ ਘਾਟ ਹੈ।

ਇਸ ਤਰ੍ਹਾਂ ਜਲਦੀ ਹੀ ਗਾਂਧੀ ਜੀ ਸਿੱਖਾਂ ਨਾਲ ਕੀਤੇ ਵਾਇਦੇ ਵੀ ਭੁੱਲ ਗਏ। ਜਦੋਂ ਭਾਰਤ ਲਈ ਰਾਸ਼ਟਰੀ ਝੰਡੇ ਬਾਰੇ ਫੈਸਲਾ ਕਰਨ ਦਾ ਸਵਾਲ ਆਇਆ ਤਾਂ ਸਿੱਖਾਂ ਨੂੰ ਫਿਰ ਨਜ਼ਰ-ਅੰਦਾਜ਼ ਕਰ ਦਿੱਤਾ ਗਿਆ। ਚੁਣੇ ਜਾਣ ਵਾਲੇ ਝੰਡੇ ਦੇ ਰੰਗ ਅਤੇ ਨਮੂਨੇ ਦੀ ਮਹੱਤਤਾ ਬਾਰੇ ਬਿਆਨ ਕਰਦਿਆਂ ਗਾਂਧੀ ਜੀ ਨੇ ਆਖਿਆ :

ਬੇਜਵਾੜਾ ਵਿਖੇ ਮੈਂ ਮਿਸਟਰ ਪੀ. ਵੈਨਸੋਆ ਨੂੰ ਇਕ ਨਮੂਨਾ, ਜਿਸ ਵਿੱਚ ਚਰਖਾ ਹੋਵੇ ਤੇ ਉਸ ਦੀ ਪ੍ਰਿਸ਼ਠਭੂਮੀ ਲਾਲ (ਹਿੰਦੂ ਰੰਗ) ਅਤੇ ਹਰੇ (ਮੁਸਲਮਾਨੀ ਰੰਗ) ਦੀ ਹੋਵੇ, ਬਣਾਉਣ ਲਈ ਆਖਿਆ। ਉਸ ਦੇ ਮਨ ਵਿਚਲੇ ਜੋਸ਼ ਕਾਰਨ ਤਿੰਨ ਘੰਟਿਆਂ ਵਿੱਚ ਮੈਂ ਝੰਡਾ ਪ੍ਰਾਪਤ ਕਰਨ ਦੇ ਯੋਗ ਹੋ ਗਿਆ। ਇਸ ਨੂੰ ਸਰਬ ਭਾਰਤੀ ਕਾਂਗਰਸ ਕਮੇਟੀ ਸਾਹਮਣੇ ਪੇਸ਼ ਕਰਨ ਵਿੱਚ ਜ਼ਰਾ ਦੇਰ ਹੋ ਗਈ। ਮੈਂ ਖੁਸ਼ ਸਾਂ ਕਿ ਅਜਿਹਾ ਹੋਇਆ ਹੈ। ਪ੍ਰੌੜ ਵਿਚਾਰ ਤੋਂ ਮੈਂ ਦੇਖਿਆ ਕਿ ਇਸ ਦੀ ਪ੍ਰਿਸ਼ਠਭੂਮੀ ਨੂੰ ਹੋਰਨਾਂ ਧਰਮਾਂ ਦੀ ਵੀ ਪ੍ਰਤੀਨਿਧਤਾ ਕਰਨੀ

ਚਾਹੀਦੀ ਹੈ। ਹਿੰਦੂ ਮੁਸਲਿਮ ਏਕਤਾ ਦਾ ਬਾਹਰੀ ਅਰਥ ਹੀ ਨਹੀਂ, ਸਗੋਂ ਇਸ ਦਾ ਅਰਥ ਅੰਦਰੂਨੀ ਵੀ ਹੈ ਕਿਉਂਕਿ ਇਹ ਸਾਰੇ ਧਰਮ ਜੋ ਭਾਰਤ ਵਿੱਚ ਹਨ, ਸਾਰਿਆਂ ਦੀ ਏਕਤਾ ਦਾ ਚਿੰਨ੍ਹ ਹੈ। ਜੇਕਰ ਹਿੰਦੂ ਅਤੇ ਮੁਸਲਮਾਨ ਆਪਸ ਵਿੱਚ ਇਕ ਦੂਸਰੇ ਨੂੰ ਸਹਿਨ ਕਰ ਸਕਦੇ ਹਨ ਤਾਂ ਉਹਨਾਂ ਨੂੰ ਹੋਰ ਧਰਮਾਂ ਨੂੰ ਵੀ ਜ਼ਰੂਰ ਸਹਿਨ ਕਰਨਾ ਪਏਗਾ। ਇਹ ਏਕਤਾ ਭਾਰਤ ਦੇ ਜਾਂ ਦੁਨੀਆਂ ਦੇ ਧਰਮਾਂ ਲਈ ਕੋਈ ਡਰ ਨਹੀਂ ਹੈ। ਸੋ ਮੈਂ ਸੁਝਾਅ ਦਿੰਦਾ ਹਾਂ ਕਿ ਪ੍ਰਿਸ਼ਠਭੂਮੀ ਸਫੈਦ, ਹਰੀ ਅਤੇ ਲਾਲ ਹੋਣੀ ਚਾਹੀਦੀ ਹੈ। ਚਿੱਟਾ ਰੰਗ ਹੋਰ ਸਾਰੇ ਧਰਮਾਂ ਦਾ ਪ੍ਰਤੀਨਿਧਤਵ ਕਰਦਾ ਹੈ। ਗਿਣਤੀ ਵਿੱਚ ਕਮਜ਼ੋਰ ਸਭ ਤੋਂ ਪਹਿਲਾਂ ਆਉਂਦਾ ਹੈ; ਉਸ ਤੋਂ ਬਾਅਦ ਇਸਲਾਮ ਧਰਮ ਆਉਂਦਾ ਹੈ; ਉਸ ਤੋਂ ਬਾਅਦ ਹਿੰਦੂ ਧਰਮ ਹੈ; ਲਾਲ ਸਭ ਤੋਂ ਅਖੀਰ ਵਿੱਚ ਆਉਂਦਾ ਹੈ। ਇਸ ਪਿੱਛੇ ਆਦਰਸ਼ ਹੈ ਕਿ ਉਹ ਸਭ ਤੋਂ ਕਮਜ਼ੋਰ ਨੂੰ ਬਚਾਉਣ ਦਾ ਕੰਮ ਕਰੇ। ਇਸ ਤੋਂ ਇਲਾਵਾ ਸਫੈਦ ਰੰਗ ਪਵਿੱਤਰਤਾ ਅਤੇ ਸ਼ਾਂਤੀ ਦਾ ਪ੍ਰਤੀਨਿਧ ਹੈ। ਸਾਡੇ ਰਾਸ਼ਟਰੀ ਝੰਡੇ ਦਾ ਇਹ ਅਰਥ ਹੋਣਾ ਚਾਹੀਦਾ ਹੈ, ਨਹੀਂ ਤਾਂ ਕੋਈ ਨਹੀਂ, ਅਤੇ ਸਭ ਤੋਂ ਘੱਟ ਗਿਣਤੀ ਵਾਲਿਆਂ ਨਾਲ ਬਰਾਬਰੀ ਵਿਖਾਉਣ ਲਈ ਨਮੂਨੇ ਵਿੱਚ ਤਿੰਨਾਂ ਰੰਗਾਂ ਨੂੰ ਇੱਕੋ ਜਿਹੀ ਥਾਂ ਦਿੱਤੀ ਗਈ ਹੈ।[2]

ਸਿੱਖਾਂ ਨੇ ਮੰਗ ਕੀਤੀ ਕਿ ਉਹਨਾਂ ਨੂੰ ਵੀ ਰਾਸ਼ਟਰੀ ਝੰਡੇ ਵਿੱਚ ਖਾਸ ਥਾਂ ਮਿਲਣੀ ਚਾਹੀਦੀ ਹੈ ਕਿਉਂਕਿ ਭਾਰਤ ਦੇ ਸੁਤੰਤਰਤਾ ਸੰਗਰਾਮ ਵਿੱਚ ਤੀਜੀ ਵੱਡੀ ਪਾਰਟੀ ਉਨ੍ਹਾਂ ਦੀ ਹੈ। ਬਜ਼ਾਏ ਇਸ ਦੇ ਕਿ ਆਪਣੇ ਅਸਰ ਨਾਲ ਗਾਂਧੀ ਜੀ ਬਣ ਰਹੇ ਰਾਸ਼ਟਰੀ ਝੰਡੇ 'ਤੇ ਸਿੱਖਾਂ ਨੂੰ ਠੀਕ ਸਥਾਨ ਦਿਵਾਉਂਦੇ, ਉਹਨਾਂ ਨੇ ਸਿੱਖਾਂ ਨੂੰ ਝੂਠੇ ਬਚਨ ਅਤੇ ਥੋਥੇ ਬਹਾਨਿਆਂ ਨਾਲ ਸ਼ਾਂਤ ਕਰਨ ਦੀ ਕੋਸ਼ਿਸ਼ ਕੀਤੀ। ਆਪ ਨੇ ਸਿੱਖਾਂ ਨੂੰ ਇਹ ਸੁਝਾਅ ਦੇ ਕੇ ਸ਼ਾਂਤ ਕਰਨਾ ਚਾਹਿਆ ਕਿ ਅਜੇ ਸਮਾਂ ਨਹੀਂ ਕਿ ਅਜਿਹੇ ਹਾਲਾਤਾਂ ਦਾ ਸਾਹਮਣਾ ਕੀਤਾ ਜਾ ਸਕੇ। ਉਨ੍ਹਾਂ ਨੇ ਆਖਿਆ :

ਫਿਰ ਇਹ ਸਮੱਸਿਆ ਕਿ ਰਾਸ਼ਟਰੀ ਝੰਡੇ ਵਿੱਚ ਸਿੱਖ ਰੰਗ ਨੂੰ ਸ਼ਾਮਲ ਕੀਤਾ ਜਾਵੇ। ਇਸ ਸਬੰਧ ਵਿੱਚ ਕਾਂਗਰਸ 'ਤੇ ਕੋਈ ਦੋਸ਼ ਨਹੀਂ ਲਾਇਆ ਜਾ ਸਕਦਾ। ਹੁਣ ਦੇ ਨਮੂਨੇ ਦਾ ਸੁਝਾਅ ਮੈਂ ਦਿੱਤਾ ਸੀ। ਕਾਂਗਰਸ ਨੇ ਇਸ ਨੂੰ ਸਿੱਧੇ ਤੌਰ 'ਤੇ ਨਹੀਂ ਅਪਣਾਇਆ। ਜੇਕਰ ਇਸ ਦੀ ਸੂਚਨਾ ਮੈਨੂੰ ਦੇ ਸਕਦੇ ਹਨ

2 .Mahatma Vol II page 37.

ਤਾਂ ਮੈਂ ਸਿੱਖ ਮਿੱਤਰਾਂ ਨੂੰ ਪੇਸ਼ਕਸ਼ ਕੀਤੀ ਕਿ ਉਹ ਸਰਬ ਭਾਰਤੀ ਕਾਂਗਰਸ ਕਮੇਟੀ ਸਾਹਮਣੇ ਆਪਣੇ ਵਿਚਾਰ ਰੱਖਣ ਪਰ ਜੋ ਕੁਝ ਵਾਪਰਿਆ ਉਸ ਮੁਤਾਬਿਕ ਕਮੇਟੀ ਫਿਰ ਨਾ ਮਿਲ ਸਕੀ ਅਤੇ ਇਹ ਕੋਈ ਨਹੀਂ ਜਾਣਦਾ ਕਿ ਫਿਰ ਕਦੋਂ ਮਿਲੇਗੀ। ਇਥੇ ਤਾਈਂ ਕਿ ਅੱਜ-ਕਲ੍ਹ ਕਾਰਜਕਾਰੀ ਕਮੇਟੀ ਵੀ ਰਜ਼ਾਮੰਦ ਨਹੀਂ ਹੋ ਸਕਦੀ। ਅਜੇਹੇ ਸਮੇਂ ਜਦੋਂ ਕਾਂਗਰਸ ਆਪਣੀ ਹੋਂਦ ਕਾਇਮ ਰੱਖਣ ਲਈ ਲੜ ਰਹੀ ਹੈ, ਅਜਿਹਾ ਵਾਦ-ਵਿਵਾਦ ਉਠਾਉਣਾ ਘਟੋ-ਘੱਟ ਅਦੂਰਦਰਸ਼ੀ ਹੋਵੇਗੀ।

ਅਜਿਹੇ ਧੋਖੇ ਵਾਲੇ ਵਾਇਦਿਆਂ ਨਾਲ ਸਿੱਖ ਸੰਤੁਸ਼ਟ ਨਾ ਹੋ ਸਕੇ ਅਤੇ ਉਨ੍ਹਾਂ ਨੇ ਰਾਸ਼ਟਰੀ ਝੰਡੇ ਉੱਪਰ ਆਪਣੀ ਯੋਗ ਥਾਂ ਦੀ ਮੰਗ ਜਾਰੀ ਰੱਖੀ। ਭਾਵੇਂ ਗਾਂਧੀ ਜੀ ਨੂੰ ਨਾ ਚਾਹੁੰਦੇ ਹੋਏ ਸਰਬ ਭਾਰਤੀ ਕਾਂਗਰਸ ਕਮੇਟੀ ਨੂੰ ਰਾਸ਼ਟਰੀ ਝੰਡੇ ਦੇ ਪ੍ਰਸ਼ਨ ਬਾਰੇ ਸੰਕੇਤ ਕਰਨਾ ਪਿਆ ਅਤੇ ਸਿੱਖ ਜਾਤੀ ਦੇ ਇਤਰਾਜ਼ ਨੂੰ ਠੀਕ ਕਰਨ ਲਈ ਕੁਝ ਬਦਲੀਆਂ ਕਰਨ ਲਈ ਵੀ ਆਖਣਾ ਪਿਆ। ਗਾਂਧੀ ਨੇ ੮ ਅਪ੍ਰੈਲ ੧੯੩੧ ਨੂੰ ਅੰਮ੍ਰਿਤਸਰ ਵਿਖੇ ਭਾਸ਼ਨ ਦਿੰਦਿਆਂ ਆਖਿਆ :

ਰਾਸ਼ਟਰੀ ਝੰਡੇ ਦੇ ਪ੍ਰਸ਼ਨ ਬਾਰੇ ਮੇਰਾ ਵਰਤਾਅ ਦੇਖੋ। ਰਾਸ਼ਟਰੀ ਝੰਡਾ ਮੇਰੀ ਨਿੱਜੀ ਕਿਰਤ ਹੈ। ਇਹ ਦੇਸ਼ ਸਾਹਮਣੇ ੧੦ ਵਰ੍ਹਿਆਂ ਤੱਕ ਰਿਹਾ ਹੈ। ਇਸ ਨਾਲ ਕਈ ਭਾਵਨਾਵਾਂ ਜੁੜੀਆਂ ਹਨ। ਇਸ ਨੂੰ ਲਹਿਰਾਉਂਦਾ ਰੱਖਣ ਲਈ ਕਾਫੀ ਕੁਰਬਾਨੀਆਂ ਅਤੇ ਤਕਲੀਫਾਂ ਝੱਲਣੀਆਂ ਪਈਆਂ ਹਨ। ਆਪ ਸੋਚਦੇ ਹੋ ਕਿ ਇਸ ਵਿੱਚ ਬਦਲੀ ਕਰਦਿਆਂ ਮੈਨੂੰ ਖੁਸ਼ੀ ਹੋਵੇਗੀ। ਮੈਨੂੰ ਪਤਾ ਹੈ ਕਿ ਆਪ ਅਸੰਤੁਸ਼ਟ ਹੋ ਅਤੇ ਸਿਰਫ ਆਪ ਲੋਕਾਂ ਨੂੰ ਖੁਸ਼ ਕਰਨ ਲਈ ਮੈਂ ਝੰਡੇ ਬਾਰੇ ਕਮੇਟੀ ਬਣਾਉਣ ਲਈ ਸਹਿਮਤ ਹੋਇਆ ਹਾਂ।

ਪਰ ਇਕ ਵਾਰੀ ਫਿਰ ਸਿੱਖਾਂ ਨਾਲ ਹੇਰਾਫੇਰੀ ਕੀਤੀ ਗਈ। ਬਜਾਏ ਇਸ ਦੇ ਕਿ ਉਹਨਾਂ ਨੂੰ ਰਾਸ਼ਟਰੀ ਝੰਡੇ ਵਿੱਚ ਯੋਗ ਸਥਾਨ ਦਿੱਤਾ ਜਾਂਦਾ, ਸਿੱਖਾਂ ਨੂੰ ਚੁੱਪ ਕਰਵਾਉਣ ਲਈ ਇਕ ਨਵਾਂ ਅਰਥ ਸਾਹਮਣੇ ਰੱਖਿਆ ਗਿਆ। ੯ ਅਗਸਤ ੧੯੩੧ ਨੂੰ ਸਰਬ ਭਾਰਤੀ ਕਾਂਗਰਸ ਕਮੇਟੀ ਨੇ ਰਾਸ਼ਟਰੀ ਝੰਡੇ ਵਿੱਚ ਹੇਠਾਂ ਲਿਖੀ ਤਬਦੀਲੀ ਕਰਨ ਦਾ ਫੈਸਲਾ ਕੀਤਾ :

ਝੰਡੇ ਦੇ ਤਿੰਨ ਰੰਗ ਹੋਣਗੇ, ਇਹ ਥੱਲਿਓਂ ਉੱਪਰ ਪਹਿਲਾਂ ਦੀ ਤਰ੍ਹਾਂ ਕ੍ਰਮਬੱਧ ਹੋਣਗੇ ਪਰ ਰੰਗ ਵਾਰੋ-ਵਾਰੀ ਇਹ ਹੋਣਗੇ- ਕੇਸਰੀ, ਚਿੱਟਾ ਅਤੇ ਹਰਾ। ਵਿਚਕਾਰ ਚਿੱਟੀ ਪੱਟੀ

ਉੱਤੇ ਗੂੜ੍ਹੇ ਨੀਲੇ ਰੰਗ ਦਾ ਚਰਖਾ ਹੋਵੇਗਾ। ਇਹ ਮੰਨਿਆ ਜਾਂਦਾ ਹੈ ਕਿ ਰੰਗਾਂ ਦੀ ਕੋਈ ਸੰਪ੍ਰਦਾਇਕ ਮਹੱਤਤਾ ਨਹੀਂ ਹੈ। ਕੇਸਰੀ ਰੰਗ ਦਲੇਰੀ ਅਤੇ ਕੁਰਬਾਨੀ ਦਾ ਪ੍ਰਤੀਕ ਹੈ। ਚਿੱਟਾ ਰੰਗ ਸ਼ਾਂਤੀ ਅਤੇ ਸਚਾਈ ਦਾ ਅਤੇ ਹਰਾ ਰੰਗ ਵੀਰਤਾ ਅਤੇ ਵਿਸ਼ਵਾਸ ਦਾ ਅਤੇ ਚਰਖਾ ਲੋਕਾਂ ਦੀਆਂ ਆਸ਼ਾਵਾਂ ਦਾ ਪ੍ਰਤੀਕ ਹੋਵੇਗਾ।

ਬਾਬਾ ਖੜਕ ਸਿੰਘ-ਸਿੱਖੀ ਦੇ ਨਿਧੜਕ ਨੇਤਾ ਜਿਨ੍ਹਾਂ ਨੂੰ ੧੯੨੨ ਵਿੱਚ ਪੰਜਾਬ ਕਾਂਗਰਸ ਦਾ ਪ੍ਰਧਾਨ ਚੁਣਿਆ ਗਿਆ ਅਤੇ ਗਾਂਧੀ ਜੀ ਨੇ ਇਹ ਆਖ ਕੇ ਕਿ ਇਹ ਕਾਂਗਰਸ ਲਈ ਇੱਜ਼ਤ ਦੀ ਗੱਲ ਹੈ ਅਤੇ 'ਇਹ ਚੋਣ ਉਤਮ ਹੈ' ਸਨਮਾਨਿਆ ਜਿਨ੍ਹਾਂ ਨੂੰ ਪੰਡਿਤ ਜਵਾਹਰ ਲਾਲ ਨਹਿਰੂ ਨੇ ਆਜ਼ਾਦੀ ਦੀ ਲੜਾਈ ਦੇ ਕਪਤਾਨਾਂ ਵਿੱਚੋਂ ਸਭ ਤੋਂ ਬਹਾਦਰ ਆਖ ਕੇ ਸਤਿਕਾਰਿਆ, ਨੇ ਅਜਿਹੇ ਝੰਡੇ ਨੂੰ ਸਵੀਕਾਰ ਕਰਨੋਂ ਇਨਕਾਰ ਕਰ ਦਿੱਤਾ, ਅਤੇ ਸਿੱਖਾਂ ਲਈ ਯੋਗ ਸਥਾਨ ਪ੍ਰਾਪਤ ਕਰਨ ਲਈ ਇਕ ਲਹਿਰ ਚਲਾਉਣ ਦੇ ਵਿਚਾਰ ਨੂੰ ਘੋਸ਼ਿਤ ਕੀਤਾ। ਗਾਂਧੀ ਜੀ ਦਾ ਮਾਨਸਿਕ ਸਮਤੋਲ ਵਿਗੜ ਗਿਆ ਅਤੇ ਉਹ ਬਾਬਾ ਖੜਕ ਸਿੰਘ ਦੀਆਂ ਕੁਰਬਾਨੀਆਂ ਨੂੰ ਬਿਲਕੁਲ ਭੁੱਲ ਗਏ। ਉਹਨਾਂ ਨੇ ਆਖਿਆ: "ਝੰਡੇ ਦੀ ਵਿਰੋਧਤਾ ਉਹਨਾਂ ਲੋਕਾਂ ਵੱਲੋਂ ਕੀਤੀ ਜਾ ਰਹੀ ਹੈ ਜੋ ਆਜ਼ਾਦੀ ਦੀ ਲਹਿਰ ਨਾਲੋਂ ਵੱਖ ਹੀ ਰਹੇ ਹਨ।"

ਉਹਨਾਂ ਨੇ ਸਿੱਖਾਂ ਨੂੰ ਮਿੱਠੀਆਂ-ਮਿੱਠੀਆਂ ਗੱਲਾਂ ਕਰਕੇ ਸੰਤੁਸ਼ਟ ਕਰਨਾ ਚਾਹਿਆ। ਉਹਨਾਂ ਨੇ ਆਖਿਆ:

ਸਿੱਖਾਂ ਨੇ ਭਾਰਤ ਦੇ ਕਈ ਹਿੱਸਿਆਂ ਜਿਵੇਂ, ਬੰਬਈ, ਦਿੱਲੀ, ਆਦਿ ਵਿਖੇ ਕਾਂਗਰਸ ਨੂੰ ਵਫ਼ਾਦਾਰੀ ਨਾਲ ਅਤੇ ਬੇਰੋਕ ਸਹਿਯੋਗ ਦਿੱਤਾ, ਪਰ ਇਹਨਾਂ ਬਹਾਦਰ ਲੋਕਾਂ ਨੇ ਕਦੇ ਝੰਡੇ ਦੇ ਪ੍ਰਸ਼ਨ ਬਾਰੇ ਸਿਰਦਰਦੀ ਮੁੱਲ ਨਹੀਂ ਲਈ। ਬਹਾਦਰ ਆਦਮੀ ਵਿਸ਼ਵਾਸ ਜਗਾਉਣ ਲਈ ਹਮੇਸ਼ਾਂ ਦੂਸਰੀ ਪਾਰਟੀ ਨੂੰ ਵਡਿਆਉਂਦਾ ਹੈ। ਤੁਹਾਨੂੰ ਵਿਸ਼ਵਾਸ ਕਿਉਂ ਨਹੀਂ ਹੈ? ਜੇਕਰ ਕਾਂਗਰਸ ਬਾਅਦ ਵਿੱਚ ਝੂਠੀ ਹੋ ਜਾਵੇ ਤਾਂ ਤੁਹਾਡੇ ਪਾਸ ਕ੍ਰਿਪਾਨ ਹੈ, ਤੁਸੀਂ ਆਪਣੇ ਫੈਸਲੇ ਕਰ ਸਕਦੇ ਹੋ। ਇਸ ਲਈ ਮੈਂ ਆਖਦਾ ਹਾਂ ਕਿ ਤੁਸੀਂ ਸ਼ਕ ਅਤੇ ਬੇਯਕੀਨੀ ਨੂੰ ਆਪਣੇ ਮਨ ਵਿੱਚੋਂ ਕੱਢ ਦਿਓ ਅਤੇ ਆਜ਼ਾਦੀ ਦੀ ਲੜਾਈ ਦੀ ਪਵਿੱਤਰ ਯੋਜਨਾ ਵਿੱਚ ਗ੍ਰਸਤ ਹੋ ਜਾਓ। ਸੋ ਆਪ ਜਦੋਂ ਵੱਧ ਤੋਂ ਵੱਧ ਕੁਰਬਾਨੀ ਕਰਨ ਲਈ ਤਿਆਰ ਹੋ ਜਾਓਗੇ, ਤਾਂ ਆਪ ਨੂੰ ਪਤਾ ਲੱਗੇਗਾ ਕਿ ਆਪ ਗੁੰਟੀ ਬਾਰੇ ਪੁੱਛਣੋਂ ਨਫਰਤ

> ਕਰੋਗੇ। ਦੂਜੇ ਲੋਕ ਆਪ ਵੱਲ ਆਪਣੇ ਅਧਿਕਾਰਾਂ ਦੇ ਨੇਤਾਵਾਂ ਵਾਂਗ ਦੇਖਣਗੇ ਕਿਉਂਕਿ ਤੁਸੀਂ ਉਹਨਾਂ ਦੀਆਂ ਉਮੀਦਾਂ ਨੂੰ ਪੂਰਾ ਕਰਨਾ ਹੋਵੇਗਾ।

ਇਹ ਅਨੁਭਵ ਕਰਦਿਆਂ ਕਿ ਸਿੱਖ ਉਹਨਾਂ ਦੇ ਵਿਛਾਏ ਜਾਲ ਵਿੱਚ ਨਹੀਂ ਫਸਣਗੇ ਅਤੇ ਆਪਣੇ ਆਪ ਨੂੰ ਇਸ ਲਹਿਰ ਨਾਲੋਂ ਅਲੱਗ ਕਰ ਲੈਣਗੇ, ਗਾਂਧੀ ਜੀ ਨੇ ਮਾੜੀ ਜਿਹੀ ਧਮਕੀ ਦਿੱਤੀ ਅਤੇ ਆਖਿਆ :

> ਜੇਕਰ ਤੁਸੀਂ ਮਦਦ ਨਹੀਂ ਕਰ ਸਕਦੇ ਤਾਂ ਰਸਤੇ ਵਿੱਚ ਰੋਕ ਵੀ ਨਾ ਬਣੋ। ਜੋ ਮੈਂ ਮੁਸਲਮਾਨਾਂ ਬਾਰੇ ਆਖਿਆ ਹੈ ਉਹ ਹੀ ਸਿੱਖਾਂ ਲਈ ਹੈ। ਜੇਕਰ ੩੦ ਲੱਖ ਸਿੱਖ ਭਾਰਤ ਦੀ ਆਜ਼ਾਦੀ ਲਈ ਰੋਕ ਬਣਨਗੇ, ਤਾਂ ਉਹਨਾਂ ਨਾਲ ਅਸੀਂ ਅਹਿੰਸਾ ਨਾਲ ਵਰਤਾਂਗੇ। ਅਹਿੰਸਾਵਾਦੀ ਸਵਰਾਜ ਹਿੰਸਾ ਵਿੱਚ ਪ੍ਰਾਪਤ ਨਹੀਂ ਕੀਤਾ ਜਾ ਸਕਦਾ।

ਸਿੱਖ ਫਿਰ ਇਹਨਾਂ ਵਾਅਦਿਆਂ ਵਿੱਚ ਫਸ ਗਏ। ਝੰਡੇ ਦੀ ਵਿਰੋਧਤਾ ਕਾਰਨ ਸਿੱਖ ਨੇਤਾਵਾਂ ਵਿੱਚ ਪਾੜ ਪੈ ਗਿਆ ਅਤੇ ਝੰਡੇ ਵਿੱਚ ਯੋਗ ਸਥਾਨ ਦੀ ਮੰਗ ਇਸ ਨਾਲ ਮਰ ਗਈ।

ਸਿੱਖਾਂ ਨੇ ਪੂਰਨ ਤੌਰ 'ਤੇ ਗਾਂਧੀ ਜੀ 'ਤੇ ਵਿਸ਼ਵਾਸ਼ ਕੀਤਾ ਅਤੇ ਫਿਰ ਪੂਰੇ ਜ਼ੋਰ ਨਾਲ ਗਾਂਧੀ ਜੀ ਦੀ ਅਗਵਾਈ ਹੇਠ ਸੰਗਠਿਤ ਕੀਤੀ ਕਾਂਗਰਸ ਲਹਿਰ ਜੋ ਆਜ਼ਾਦੀ ਲਈ ਲੜਾਈ ਕਰ ਰਹੀ ਸੀ, ਕੰਮ ਕਰਨਾ ਸ਼ੁਰੂ ਕਰ ਦਿੱਤਾ। ਜਦੋਂ ਦਿੱਲੀ ਵਿੱਚ ਸਭਾਵਾਂ ਕਰਨ ਦੀ ਮਨਾਹੀ ਸੀ ਤਾਂ ਕਾਂਗਰਸ ਕਮੇਟੀ ਦੀ ਮੀਟਿੰਗ ਨਾ ਹੋ ਸਕੀ। ਉਦੋਂ ੧੦੦ ਸਿੱਖਾਂ ਦੇ ਜਥੇ ਨੇ ਪੁਲਿਸ ਨੂੰ ਕੋਤਵਾਲੀ ਸਾਹਮਣੇ ਰੋਕੀ ਰੱਖਿਆ, ਕੋਰੜੇ ਅਤੇ ਲਾਠੀਆਂ ਖਾਧੀਆਂ ਅਤੇ ਇਵੇਂ ਕਾਂਗਰਸ ਕਮੇਟੀ ਨੂੰ ਫਤਿਹਪੁਰ ਵਿਖੇ ਇਕੱਤਰ ਹੋਣ ਯੋਗ ਬਣਾਇਆ, ਜਿਥੇ ਮਤੇ ਪਾਸ ਕੀਤੇ ਗਏ। ਦੁਬਾਰਾ ਫਿਰ ਜਦੋਂ ਖਾਨ ਬ੍ਰਦਰਜ਼ ਪਿਸ਼ਾਵਰ ਮੁਸੀਬਤ ਵਿੱਚ ਫਸ ਗਏ ਤਾਂ ਕਾਂਗਰਸ ਨੇ ੧੦੦ ਅਕਾਲੀਆਂ ਨੂੰ ਉਨ੍ਹਾਂ ਦੀ ਮਦਦ ਕਰਨ ਲਈ ਪੁਲਿਸ ਦੇ ਕੋਰੜੇ ਅਤੇ ਲਾਠੀਆਂ ਖਾਣ ਲਈ ਭੇਜਿਆ, ਜੋ ਕੰਮ ਬੜੀ ਸ਼ਾਨ ਨਾਲ ਹੋਇਆ। ਇਸ ਤਰ੍ਹਾਂ ਸਿੱਖਾਂ ਨੇ ਸਿਰਲੱਥਿਆਂ ਦੀ ਇਕ ਫੌਜ ਕਾਂਗਰਸ ਦੇ ਵਿੱਚ ਬਣਾਈ।

ਇਸ ਦਾ ਇਨਾਮ ਕੀ ਮਿਲਿਆ ? ਭਾਰਤ ਸਰਕਾਰ ਦੇ ੧੯੩੫ ਦੇ ਐਕਟ, ਕਾਰਨ ਜਦੋਂ ਸੱਤਾਂ ਪ੍ਰਾਂਤਾਂ ਵਿੱਚ ਸਰਕਾਰ 'ਤੇ ਕਾਂਗਰਸ ਦਾ ਕੰਟਰੋਲ ਹੋ ਗਿਆ, ਜਿਸ ਦੀ ਅਗਵਾਈ ਗਾਂਧੀ ਜੀ ਕਰ ਰਹੇ ਸਨ, ਤਾਂ ਉਹਨਾਂ ਨੇ ਸਿੱਖਾਂ ਵਿਰੋਧੀ ਨੀਤੀ ਨੂੰ ਵਧਾ ਦਿੱਤਾ, ਤਾਂ ਜੋ ਸਿੱਖਾਂ ਨੂੰ ਨੀਚਾ ਵਿਖਾਇਆ ਜਾ ਸਕੇ। ਬੰਬਈ ਵਿਖੇ ਕਾਂਗਰਸ ਦੇ ਗਵਰਨਰ ਦੇ ਪੰਜਾਹ ਤੋਂ ਵੱਧ ਸਿੱਖ ਅੰਗ-ਰੱਖਿਅਕਾਂ ਦਾ ਥਾਂ ਹਿੰਦੂਆਂ ਨੂੰ ਦਿੱਤਾ ਗਿਆ। ਬੰਬਈ ਜਿਥੇ ਕਾਂਗਰਸ ਦੀ ਸਰਕਾਰ ਸੀ,

ਅਜਿਹਾ ਪ੍ਰਾਂਤ ਰਹਿ ਗਿਆ, ਜਿਥੇ ਕ੍ਰਿਪਾਨਾਂ ਦੀ ਲੰਬਾਈ ਉੱਪਰ ਜੋ ਸਿੱਖਾਂ ਦਾ ਧਾਰਮਿਕ ਚਿੰਨ੍ਹ ਹੈ, ਬੰਧਨ ਨੂੰ ਨਾ ਹਟਾਇਆ ਗਿਆ। ਆਪਣੀ ਪਾਰਟੀ ਦੀ ਸਰਕਾਰ ਵੱਲੋਂ ਹੋ ਰਹੇ ਅਨਿਆਂ ਵਿੱਚ ਗਾਂਧੀ ਜੀ ਨੇ ਕੋਈ ਦਖਲ ਨਾ ਦਿੱਤਾ। ਜਦੋਂ ਹਿੰਦੂ ਏਕਤਾ ਔਕੜ ਵਿੱਚ ਪੈ ਜਾਵੇ ਤਾਂ ਆਪ ਮਰਨ ਵਰਤ ਰੱਖ ਸਕਦੇ ਸੀ ਪਰ ਉਸ ਵਕਤ ਨਹੀਂ ਜਦੋਂ ਸਿੱਖਾਂ ਦੀ ਆਜ਼ਾਦੀ ਨੂੰ ਅਸਵੀਕਾਰ ਕੀਤਾ ਜਾ ਰਿਹਾ ਹੋਵੇ।

ਜਦੋਂ ੧੯੩੨ ਵਿੱਚ ਦੂਸਰੀ ਗੋਲਮੇਜ਼ ਕਾਨਫਰੰਸ ਸਮੇਂ ਅੰਗਰੇਜ਼ ਸਰਕਾਰ ਨੇ ਸਰਦਾਰ ਬਹਾਦਰ ਸ਼ਿਵਦੇਵ ਸਿੰਘ ਜੋ ਸਟੇਟ ਕੌਂਸਲ ਦਾ ਭਾਰਤੀ ਸਕੱਤਰ ਸੀ, ਨੂੰ ਪੇਸ਼ਕਸ਼ ਕੀਤੀ ਕਿ ਜੇਕਰ ਸਿੱਖ ਪੂਰੀ ਤਰ੍ਹਾਂ ਕਾਂਗਰਸ ਤੋਂ ਅਲੱਗ ਹੋ ਜਾਣ ਤਾਂ ਉਹਨਾਂ ਨੂੰ ਪੰਜਾਬ ਵਿੱਚ ਰਾਜਨੀਤਿਕ ਮਹੱਤਤਾ ਦਿੱਤੀ ਜਾਵੇਗੀ–ਇਸ ਤਰ੍ਹਾਂ ਉਹ ਇਸ ਉਪਦੀਪ ਦੇ ਲੋਕਾਂ ਨੂੰ ਤਾਕਤ ਮਿਲਣ ਸਮੇਂ ਇਕ ਤੀਸਰਾ ਆਜ਼ਾਦ ਤੱਤ ਬਣ ਜਾਣਗੇ ਪਰ ਸਿੱਖ ਨੇਤਾਵਾਂ ਨੇ ਅਜਿਹਾ ਕਰਨੋਂ ਇਨਕਾਰ ਕਰ ਦਿੱਤਾ। ਇਸੇ ਤਰ੍ਹਾਂ ਸਰਦਾਰ ਬਲਦੇਵ ਸਿੰਘ ਨੇ ਕਾਂਗਰਸ ਨੇਤਾਵਾਂ ਦੇ ਪ੍ਰਭਾਵ ਅਧੀਨ ਕੈਬਨਿਟ ਮਿਸ਼ਨ ਦੀ ਪੇਸ਼ਕਸ਼ ਨੂੰ ਠੁਕਰਾ ਦਿੱਤਾ, ਜਿਸ ਵਿੱਚ ਭਾਰਤੀ ਆਜ਼ਾਦੀ ਐਕਟ ਵਿੱਚ ਸਿੱਖਾਂ ਨੂੰ ਪੂਰੀ ਤਰ੍ਹਾਂ ਸੁਰੱਖਿਆ ਪ੍ਰਵਾਨ ਕੀਤੀ ਜਾਵੇ ਪਰ ਕਾਂਗਰਸ ਨੇਤਾਵਾਂ ਨੇ ਗਾਂਧੀ ਜੀ ਸਮੇਤ ਸਿੱਖਾਂ ਨੂੰ ਨੀਚਾ ਵਿਖਾ ਦਿੱਤਾ। ਜਦੋਂ ਤਾਕਤ ਨੂੰ ਬਦਲਿਆ ਗਿਆ, ਤਾਂ ਸਿੱਖਾਂ ਨੇ ਆਪਣੇ ਆਪ ਨੂੰ ਕਸ਼ਟ ਵਿੱਚ ਫਸੇ ਵੇਖਿਆ। ਉਹ ਕਾਂਗਰਸ ਦੇ ਨੇਤਾ ਜਿਨ੍ਹਾਂ ਉੱਪਰ ਵਿਸ਼ਵਾਸ ਕੀਤਾ ਗਿਆ ਸੀ, ਉਹਨਾਂ ਨੂੰ ਛੱਡ ਰਹੇ ਸਨ। ਕਾਂਗਰਸ ਉੱਪਰ ਭਰੋਸਾ ਕਰਨ ਕਰਕੇ ਅਤੇ ਆਪਣੇ ਪ੍ਰਤੀਨਿਧ ਨੇਤਾਵਾਂ ਦੀ ਕਾਂਗਰਸ ਦੀ ਹਾਮੀ ਭਰਨ ਕਾਰਣ ਸਿੱਖਾਂ ਨੂੰ ਉਹ ਮਹੱਤਤਾ ਪ੍ਰਾਪਤ ਨਾ ਹੋ ਸਕੀ, ਜੋ ਉਹਨਾਂ ਨੂੰ ਆਜ਼ਾਦੀ ਮਿਲਣ ਸਮੇਂ ਜਾਂ ਹੋਰ ਕਿਸੇ ਸਿੱਟੇ 'ਤੇ ਪੁੱਜਣ ਸਮੇਂ ਮਿਲਦੀ! ਗਾਂਧੀ ਜੀ ਅਤੇ ਹੋਰ ਕਾਂਗਰਸ ਨੇਤਾਵਾਂ ਨੇ ਸਿੱਖਾਂ ਦੀ ਸਹਾਇਤਾ ਦਾ ਗਲਤ ਫਾਇਦਾ ਉਠਾਇਆ। ਸੋ ਉਹਨਾਂ ਨੂੰ ਨਜ਼ਰ-ਅੰਦਾਜ਼ ਕਰ ਦਿੱਤਾ ਗਿਆ। ਜਿਨਾਹ ਨੇ ਬਹੁਤ ਹੁਨਰ ਨਾਲ ਸਿੱਖਾਂ ਨੂੰ ਕਾਂਗਰਸ ਦਾ ਬਚਿਆ-ਖੁਚਿਆ ਹਿੱਸਾ ਹੀ ਮੰਨਿਆ। ਸੋ ਸਿੱਟੇ ਵਜੋਂ ਸਿੱਖਾਂ ਦੇ ਹਿੱਤ ਨੂੰ ਬੇਨਿਆਜ਼ ਕਰ ਦਿੱਤਾ ਤੇ ਗਾਂਧੀ ਜੀ ਨੇ ਪੰਜਾਬ ਦੀ ਵੰਡ ਨੂੰ ਸਵੀਕਾਰ ਕਰ ਲਿਆ। ਸਿੱਖਾਂ ਨੇ ਮਹਿਸੂਸ ਕੀਤਾ ਕਿ ਉਹਨਾਂ ਦੀ ਕੁਰਬਾਨੀ ਵੀ ਮੁਸਲਮਾਨ ਖਾਹਿਸ਼ਾਂ ਅਤੇ ਹਿੰਦੂ ਸਵਾਰਥ ਦੀ ਵੇਦੀ ਉੱਪਰ ਬਲੀ ਚੜ੍ਹਾ ਦਿੱਤੀ।

# ਜਲ੍ਹਿਆਂ ਵਾਲੇ ਬਾਗ ਦਾ ਦੁਖਾਂਤ

ਵਿਸ਼ਵ-ਯੁੱਧ ਦੀ ਸਮਾਪਤੀ 'ਤੇ ਜਦੋਂ ਭਾਰਤੀ ਅੰਗਰੇਜ਼ ਸਰਕਾਰ ਦੀ ਮਨ-ਬਦਲੀ ਦੀ ਉਡੀਕ ਕਰ ਰਹੇ ਸਨ, ਤਾਂ ਰੋਲਟ ਐਕਟ, ਸਖਤ ਨਿਯਮਾਂ ਸਹਿਤ ਪਾਸ ਹੋਇਆ। ਇਸ ਅਨੁਸਾਰ ਕਿਸੇ ਵੀ ਵਿਅਕਤੀ ਨੂੰ ਬਿਨਾਂ ਰੋਕ ਜਾਂ ਨਿਯਮ ਦੇ ਕੈਦ ਕੀਤਾ ਜਾ ਸਕਦਾ ਸੀ, ਜਿਸ ਦੀ ਕਾਨੂੰਨ ਪਾਸੋਂ ਆਸ ਰੱਖੀ ਜਾਂਦੀ ਹੈ। ਭਾਰਤੀਆਂ ਵੱਲੋਂ ਭਾਵੇਂ ਉਹ ਕਿਸੇ ਵੀ ਵਿਚਾਰ ਦੇ ਧਾਰਨੀ ਸਨ, ਵਿਸ਼ਵ-ਵਿਆਪੀ ਵਿਰੋਧਤਾ ਕੀਤੀ ਗਈ। ਗਾਂਧੀ ਜੀ ਦੀ ਸਿਵਲ ਨਾ-ਫੁਰਮਾਨੀ ਲਈ ਪੁਕਾਰ ਕੀਤੀ ਅਤੇ ਗਾਂਧੀ ਜੀ ਦੀ ਸਵਰਾਜ ਦੀ ਸੁੰਦਰ ਮੂਰਤ ਨੇ ਸਿੱਖਾਂ ਨੂੰ ਮੋਹ ਲਿਆ ਅਤੇ ਇਹ ਬਹੁਗਿਣਤੀ ਵਿੱਚ ਇਸ ਲਹਿਰ ਵਿੱਚ ਸ਼ਾਮਲ ਹੋ ਗਏ।

ਗਾਂਧੀ ਜੀ ਦੀ ਪੁਕਾਰ ਦੇ ਜਵਾਬ ਵਿੱਚ ੪ ਅਪ੍ਰੈਲ ੧੯੧੯ ਨੂੰ ਸਿੱਖਾਂ ਦੇ ਪਵਿੱਤਰ ਸ਼ਹਿਰ ਅੰਮ੍ਰਿਤਸਰ ਵਿਖੇ ਪੂਰਨ ਹੜਤਾਲ ਹੋਈ। ਸਰਕਾਰ ਨੇ ਸ਼ਹਿਰ ਦੇ ਕਾਂਗਰਸੀ ਆਗੂ ਕੈਦ ਕਰ ਲਏ। ਲੋਕਾਂ ਨੇ ੧੦ ਅਪ੍ਰੈਲ ਨੂੰ ਕਾਂਗਰਸੀ ਆਗੂ ਸਤਪਾਲ ਅਤੇ ਡਾ: ਕਿਚਲੂ ਨੂੰ ਕੈਦ ਕੀਤੇ ਜਾਣ ਵਿਰੁੱਧ ਵੱਡਾ ਜਲੂਸ ਕੱਢ ਕੇ ਰੋਸ ਪ੍ਰਗਟ ਕੀਤਾ ਅਤੇ ਪੁਲਿਸ ਨੇ ਉਨ੍ਹਾਂ ਉੱਪਰ ਗੋਲੀ ਚਲਾਈ। ਭੱਜਦੇ ਲੋਕਾਂ ਨੇ ਹਿੰਸਕ ਕਾਰਵਾਈਆਂ ਕੀਤੀਆਂ।

ਜਦੋਂ ਪੰਜਾਬ ਦੇ ਬਹਾਦਰ ਲੋਕਾਂ ਨੇ ਰਾਜਨੀਤਿਕ ਆਸ਼ਿਆਂ ਨੂੰ ਮਨ ਵਿੱਚ ਥਾਂ ਦੇਣੀ ਸ਼ੁਰੂ ਕਰ ਦਿੱਤੀ, ਤਾਂ ਅਧਿਕਾਰੀ ਆਪਣੇ ਮਨ ਦੀ ਸ਼ਾਂਤੀ ਕਾਇਮ ਨਾ ਰੱਖ ਸਕੇ, ਤਾਂ ਇਸ ਖਬਰ ਨੇ ਕਿ ਲਾਗਲੇ ਪਿੰਡਾਂ ਨੇ 'ਡੰਡਾ ਫੌਜ' ਇਸ ਆਸ਼ੇ ਨੂੰ ਮੁੱਖ ਰੱਖ ਕੇ ਬਣਾਈ ਹੈ ਕਿ ਭਾਰਤ ਵਿੱਚੋਂ ਅੰਗਰੇਜ਼ਾਂ ਦਾ ਰਾਜ ਸਮਾਪਤ ਕਰਨਾ ਹੈ, ਉਹਨਾਂ ਨੂੰ ਬਹੁਤ ਭੈ-ਭੀਤ ਕਰ ਦਿੱਤਾ।

ਪੰਜਾਬ ਦਾ ਗਵਰਨਰ ਬਰਗੇਡੀਅਰ ਜਨਰਲ ਸਰ ਮਾਈਕਲ ਓਡਵਾਇਰ ਬਰਤਾਨੀਆਂ ਰਾਜ ਦਾ ਬੜਾ ਭਾਵਨਾਸ਼ੀਲ ਅਤੇ ਸਮੁੱਚੇ ਤੌਰ 'ਤੇ ਘੱਟ ਕਿਰਪਾਲੂ ਵਿਅਕਤੀ ਸੀ। ਉਸ ਦਾ ਸਹਾਇਕ ਬਰਗੇਡੀਅਰ ਆਰ.ਈ.ਐਚ.ਡਾਇਰ ਉਸ ਨਾਲੋਂ ਵੀ ਭੈੜਾ ਸੀ। ਸਰ ਮਾਈਕਲ ਨੇ ਜਨਰਲ ਡਾਇਰ ਨੂੰ ਸੈਨਾ ਦੇ ਦਸਤੇ ਦੇ ਕੇ ਅੰਮ੍ਰਿਤਸਰ ਵਿੱਚ ਸ਼ਾਂਤੀ ਕਾਇਮ ਰੱਖਣ ਲਈ ਭੇਜਿਆ। ਉਸ ਨੇ ਜਲਸਿਆਂ ਉੱਪਰ ਰੋਕ ਲਾ ਦਿੱਤੀ।

ਵੈਸਾਖੀ ਵਾਲੇ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਅੰਮ੍ਰਿਤ ਛਕਾਇਆ ਅਤੇ ਖਾਲਸਾ ਪੰਥ ਦੀ ਸਥਾਪਨਾ ਕੀਤੀ ਸੀ। ਇਹ ਦਿਨ ਸਿੱਖ ਖਾਸ ਕਰਕੇ ਅਤੇ

ਸਾਰੇ ਪੰਜਾਬੀ ਆਮ ਕਰਕੇ ਬੜੀ ਧੂਮ-ਧਾਮ ਨਾਲ ਮਨਾਉਂਦੇ ਹਨ। ਇਹ ਮੌਸਮੀ ਮੇਲਾ ਵੀ ਹੈ। ਸੋ ਅਪ੍ਰੈਲ ੧੯੧੯ ਨੂੰ ਵੈਸਾਖੀ ਦੇ ਮੇਲੇ 'ਤੇ ਸੈਂਕੜੇ ਲੋਕ ਇਕ ਵਲੀ ਹੋਈ ਥਾਂ ਜਿਸ ਨੂੰ ਜਲ੍ਹਿਆਂ ਵਾਲਾ ਬਾਗ ਆਖਦੇ ਹਨ, ਪੁਲਿਸ ਦੇ ਜ਼ੁਲਮ ਵਿਰੁੱਧ ਰੋਸ ਪ੍ਰਗਟ ਕਰਨ ਲਈ ਇਕੱਠੇ ਹੋਏ।

ਜਨਰਲ ਡਾਇਰ ਉਸ ਸਥਾਨ 'ਤੇ ਕੁਝ ਫੌਜ ਦੇ ਦਸਤੇ ਅਤੇ ਜੰਗੀ ਕਾਰਾਂ ਜੋ ਮਸ਼ੀਨ ਗੰਨਾਂ ਨਾਲ ਸਜਾਈਆਂ ਹੋਈਆਂ ਸਨ, ਲੈ ਕੇ ਪੁੱਜਾ ਅਤੇ ਬਿਨਾਂ ਚਿਤਾਵਨੀ ਦਿੱਤਿਆਂ ਹੀ ਫੌਜ ਨੂੰ ਹੁਕਮ ਕਰ ਦਿੱਤਾ ਕਿ ਜਿੰਨਾ ਚਿਰ ਬਾਰੂਦ ਨਹੀਂ ਮੁੱਕਦਾ ਗੋਲੀ ਚਲਾਈ ਜਾਓ। ਸਰ ਵੈਲਿਨਟਾਈਨ ਕਿਰੋਲ ਨੇ ਇਸ ਦ੍ਰਿਸ਼ ਦਾ ਵਰਣਨ ਇਉਂ ਕੀਤਾ ਹੈ:

ਇਹ ਸੰਭਵ ਨਹੀਂ ਕਿ ਕੋਈ ਇਸ ਭਿਆਨਕਤਾ ਨੂੰ ਅਨੁਭਵ ਕਰ ਸਕੇ, ਜਿੰਨਾ ਚਿਰ ਸੱਚਮੁਚ ਜੱਲ੍ਹਿਆਂ ਵਾਲੇ ਬਾਗ ਨੂੰ ਦੇਖ ਨਹੀਂ ਲੈਂਦਾ, ਜੋ ਕਦੇ ਬਾਗ ਸੀ ਪਰ ਹੁਣ ਉਜੜੀ ਜਿਹੀ ਜਗ੍ਹਾ ਹੈ, ਜੋ ਅੱਜ-ਕੱਲ੍ਹ ਮੇਲਿਆਂ ਅਤੇ ਜਲਸਿਆਂ ਲਈ ਆਮ ਕਰਕੇ ਵਰਤੀ ਜਾਂਦੀ ਹੈ। ਇਸ ਦਾ ਆਕਾਰ ਸ਼ਾਇਦ ਤ੍ਰਫਾਲਗਰ ਸੁਕੇਅਰ ਜਿੰਨਾ ਹੋਵੇ ਅਤੇ ਇਹ ਸਾਰਾ ਹੀ ਮਕਾਨਾਂ ਦੀਆਂ ਕੰਧਾਂ ਨਾਲ ਘੇਰਿਆ ਹੋਇਆ ਹੈ ਜਿਹਨਾਂ ਦਾ ਅਗਲਾ ਹਿੱਸਾ ਬੜੀ ਘਣੀ ਆਬਾਦੀ ਵਾਲੀਆਂ ਗਲੀਆਂ ਵੱਲ ਹੈ। ਮੈਂ ਵੀ ਉਸ ਭੀੜੀ ਜਿਹੀ ਗਲੀ ਵਿੱਚੋਂ ਲੰਘਿਆ ਜਿਥੋਂ ਦੀ ਜਨਰਲ ਡਾਇਰ ਤਕਰੀਬਨ ਪੰਜਾਹ ਬੰਦੂਕਾਂ ਲੈ ਕੇ ਲੰਘਿਆ ਸੀ। ਮੈਂ ਵੀ ਉਸੇ ਉੱਚੀ ਜਿਹੀ ਥਾਂ 'ਤੇ ਖੜ੍ਹੋ ਗਿਆ ਜਿਥੇ ਉਹ ਖੜ੍ਹਾ ਹੋਇਆ ਸੀ ਅਤੇ ਜਿਥੋਂ ਉਸ ਨੇ ਬਿਨਾਂ ਚਿਤਾਵਨੀ ਦਿੱਤਿਆਂ, ਵਲਗਣ ਵਿੱਚ ਸੌ ਗਜ਼ ਦੇ ਘੇਰੇ ਵਿੱਚ ਨੀਵੀਂ ਅਤੇ ਚੁਰੇੜੀ ਥਾਂ 'ਤੇ ਜਿਥੇ ਸਟੇਜ ਦੁਆਲੇ ਬੜਾ ਘਣਾ ਇਕੱਠ ਸੀ ਅਤੇ ਭਾਸ਼ਨ ਹੋ ਰਹੇ ਸਨ, ਗੋਲੀ ਚਲਾ ਦਿੱਤੀ ਜਿਸ ਦਾ ਅਨੁਮਾਨ ਸੀ ਕਿ ਛੇ ਹਜ਼ਾਰ ਲੋਕ ਸਨ ਅਤੇ ਹੋਰ ਲੋਕਾਂ ਦੇ ਅਨੁਮਾਨ ਅਨੁਸਾਰ ਦਸ ਹਜ਼ਾਰ ਜਾਂ ਇਸ ਤੋਂ ਵੀ ਵੱਧ ਸਨ, ਜੋ ਬਿਲਕੁਲ ਹੀ ਹਥਿਆਰ ਰਹਿਤ ਸਨ ਅਤੇ ਬਚਾਓ-ਰਹਿਤ ਸਨ। ਘਬਰਾਏ ਲੋਕਾਂ ਵਿੱਚ ਇਕ ਦਮ ਭਾਜੜ ਮੱਚ ਗਈ ਪਰ ਉਸ ਨੇ ਲਗਾਤਾਰ ਦਸ ਮਿੰਟ ਉਹਨਾਂ ਉੱਪਰ ਅੱਗ ਦੀ ਬਰਖਾ ਕੀਤੀ। ਜੋਸ਼ ਵਿੱਚ ਆਏ ਲੋਕਾਂ ਉੱਪਰ ਜੋ ਪਿੰਜਰੇ ਵਿੱਚ ਫਸੇ ਹੋਏ ਚੂਹੇ ਵਾਂਗ ਸਨ, ਜੋ ਬਾਹਰ ਜਾਣ ਵਾਲੇ ਛੋਟੇ-ਛੋਟੇ ਰਸਤਿਆਂ ਵੱਲ ਬਿਅਰਥ ਭੱਜ ਰਹੇ ਸਨ ਜਾਂ ਗੋਲੀਆਂ ਦੀ ਬੁਛਾੜ ਤੋਂ ਬਚਣ ਲਈ ਧਰਤੀ 'ਤੇ ਲੇਟੇ ਪਏ ਸਨ, ਜਿਨ੍ਹਾਂ ਬਾਰੇ ਉਸ ਨੇ ਆਪ ਇਸ਼ਾਰਾ ਕੀਤਾ ਸੀ ਕਿ ਜਿਥੇ ਬੜਾ ਘਣਾ ਇਕੱਠ ਸੀ, ਉਨ੍ਹਾਂ ਉੱਪਰ ੧੬੫੦ ਗੋਲੀਆਂ ਚਲਾਈਆਂ। ਉਸ ਦੇ ਆਪਣੇ ਸ਼ਬਦਾਂ ਵਿੱਚ ਇਹ ਨਿਸ਼ਾਨੇ ਕਾਫੀ ਚੰਗੇ ਸਨ ਅਤੇ ਉਹਨਾਂ ਦਸ ਮਿੰਟਾਂ ਦੀ ਸਮਾਪਤੀ 'ਤੇ ਜਦੋਂ ਤਕਰੀਬਨ ਸਾਰਾ ਅਸਲਾ ਮੁੱਕ ਚੁੱਕਾ ਸੀ, ਉਹ ਆਪਣੇ ਸਿਪਾਹੀਆਂ ਸਮੇਤ ਉਸੇ ਰਸਤੇ ਵਾਪਸ ਮੁੜ ਗਿਆ ਜਿਥੋਂ ਦੀ ਉਹ ਆਇਆ ਸੀ। ਸਰਕਾਰ ਦੀ ਦਿੱਤੀ

ਗਿਣਤੀ ਅਨੁਸਾਰ ੩੭੯ ਆਦਮੀ ਮਰੇ ਅਤੇ ਦੋ ਸੌ ਜ਼ਖਮੀ ਹੋਏ ਜੋ ਧਰਤੀ 'ਤੇ ਲੇਟੇ ਛੱਡੇ ਸਨ, ਜਿਹਨਾਂ ਲਈ ਉਸ ਨੇ ਆਪਣੇ ਸ਼ਬਦਾਂ ਵਿਚ ਕਿਹਾ ਕਿ ਇਹਨਾਂ ਬਾਰੇ ਮਾੜਾ-ਮੋਟਾ ਸੋਚਣਾ ਵੀ ਮੇਰਾ ਕੰਮ ਨਹੀਂ ।

ਇਥੇ ਈ ਬਸ ਨਹੀਂ, ਪੰਜਾਬ ਵਿੱਚ ਹੋਰ ਵੀ ਸ਼ਰਮਨਾਕ ਕੰਮ ਹੋਏ। ਮਾਰਸ਼ਲ-ਲਾਅ ਲਾਗੂ ਕੀਤਾ ਗਿਆ । ਸਧਾਰਣ ਕਚਿਹਰੀਆਂ ਦੇ ਕੰਮ ਨੂੰ ਮੁਅਤਲ ਕਰ ਦਿੱਤਾ ਗਿਆ। ਸਖਤ ਸੈਂਸਰ ਨਾਲ ਪੰਜਾਬ ਨੂੰ ਭਾਰਤ ਨਾਲੋਂ ਕੱਟ ਦਿੱਤਾ ਗਿਆ। ਕੋਈ ਖ਼ਬਰ ਬਾਹਰ ਨਹੀਂ ਸੀ ਜਾਣ ਦਿੱਤੀ ਗਈ । ਲੋਕਾਂ ਲਈ ਪ੍ਰਾਂਤ ਵਿੱਚ ਆਉਣਾ ਜਾਂ ਪ੍ਰਾਂਤ ਤੋਂ ਬਾਹਰ ਜਾਣਾ ਬੜਾ ਕਠਨ ਸੀ । ਅੰਮ੍ਰਿਤਸਰ ਵਿੱਚ ਇਕ ਗਲੀ ਸੀ, ਜਿਥੇ ਫਸਾਦ ਦੌਰਾਨ ਇਕ ਜਵਾਨ ਅੰਗਰੇਜ਼ ਇਸਤਰੀ ਉੱਪਰ ਹਮਲਾ ਕੀਤਾ ਗਿਆ ਸੀ । ਅੰਗਰੇਜ਼ ਸਿਪਾਹੀਆਂ ਨੇ ਇਸ ਗਲੀ ਨੂੰ ਘੇਰ ਲਿਆ ਅਤੇ ਜਿਹੜਾ ਵੀ ਭਾਰਤੀ ਉਸ ਰਾਹ ਤੋਂ ਗੁਜ਼ਰਨਾ ਚਾਹੁੰਦਾ ਸੀ, ਉਸ ਨੂੰ ਢਿੱਡ ਭਾਰ ਰੀਂਘ ਕੇ ਉਸ ਰਾਹ ਦੀ ਲੰਬਾਈ ਤੈਹ ਕਰਨੀ ਪੈਂਦੀ ਸੀ। ਹਜ਼ਾਰਾਂ ਵਿਦਿਆਰਥੀਆਂ ਨੂੰ ਮਜ਼ਬੂਰ ਕੀਤਾ ਗਿਆ ਕਿ ਹਾਜ਼ਰੀ ਲਵਾਉਣ ਲਈ ੧੯ ਮੀਲ ਰੋਜ਼ ਤੁਰਨ। ਸਕੂਲ ਦੇ ਵਿਦਿਆਰਥੀਆਂ ਨੂੰ ਭੀ ਮਜ਼ਬੂਰ ਕੀਤਾ ਗਿਆ ਕਿ ਉਹ ਪਰੇਡ ਵਿੱਚ ਸ਼ਾਮਲ ਹੋਣ ਅਤੇ ਝੰਡੇ ਨੂੰ ਸਲਾਮ ਕਰਨ ।

ਬਜਾਏ ਇਸ ਦੇ ਕਿ ਗਾਂਧੀ ਜੀ ਸੈਂਕੜੇ ਨਿਹੱਥੇ ਆਦਮੀਆਂ ਦੇ ਥੋਕ ਕਤਲ ਦੀ ਨਿਖੇਧੀ ਕਰਦੇ (ਜਿਨ੍ਹਾਂ ਵਿੱਚ ਅੱਧੇ ਤੋਂ ਵੱਧ ਸਿੱਖ ਸਨ) ਉਨ੍ਹਾਂ ਨੇ ਆਪਣੇ ਲੋਕਾਂ ਦੇ ਹਿਸਾਤਮਕ ਜੋਸ਼ ਦੀ ਨਿਖੇਧੀ ਕੀਤੀ। ਆਪ ਪੰਜਾਬ ਆ ਕੇ ਉਹਨਾਂ ਲੋਕਾਂ ਨਾਲ ਹਮਦਰਦੀ ਪ੍ਰਗਟ ਕਰਨ ਦੇ ਇੱਛੁਕ ਵੀ ਨਹੀਂ ਸਨ, ਜਿਨ੍ਹਾਂ ਨੇ ਆਪ ਦੇ ਆਖੇ ਇਹ ਕੁਰਬਾਨੀਆਂ ਕੀਤੀਆਂ ਸਨ । ਸਰਬ ਭਾਰਤੀ ਕਾਂਗਰਸ ਕਮੇਟੀ ਜਿਸ ਦੀ ਮੀਟਿੰਗ ੨੦ ਅਪ੍ਰੈਲ ਨੂੰ ਹੋਈ, ਨੇ ਪੰਜਾਬ ਵਿੱਚ ਹੋਏ ਤਸ਼ੱਦਦ ਦੀ ਤਫਤੀਸ਼ ਦੀ ਮੰਗ ਕੀਤੀ ਅਤੇ ਗਾਂਧੀ ਜੀ ਨੂੰ ਨਤੀਜੇ ਵੱਲੋਂ ਬੇਪ੍ਰਵਾਹ ਹੋ ਕੇ ਪੰਜਾਬ ਜਾਣ ਲਈ ਮਜ਼ਬੂਰ ਕੀਤਾ, ਪਰ ਗਾਂਧੀ ਜੀ ਨੇ ਜਿਨ੍ਹਾਂ ਲੋਕਾਂ ਨੂੰ ਕਾਨੂੰਨ ਨਾ ਮੰਨਣ ਦੀ ਪ੍ਰੇਰਨਾ ਦਿੱਤੀ । ਉਹ ਆਪਣੇ ਵਿੱਚ ਅਜਿਹਾ ਹੌਂਸਲਾ ਨਹੀਂ ਸਨ ਰਖਦੇ । ਆਪ ਨੇ ਆਗਿਆ ਲਈ ਵਾਇਸਰਾਇ ਨੂੰ ਲਿਖਿਆ :

> ਜੇਕਰ ਮੈਂ ਜ਼ਰੂਰੀ ਆਗਿਆ ਲਏ ਬਿਨਾਂ ਚੱਲ ਪਵਾਂ ਤਾਂ ਮੈਨੂੰ ਪੰਜਾਬ ਦੀ ਹੱਦ ਟੱਪਣ ਦੀ ਆਗਿਆ ਨਾ ਦਿੱਤੀ ਜਾਵੇ ਅਤੇ ਮੈਨੂੰ ਉਸ ਸੰਤੁਸ਼ਟਤਾ ਉੱਪਰ ਰਹਿਣ ਦਿੱਤਾ ਜਾਵੇ ਜੋ ਮੈਂ ਸਿਵਲ ਨਾ-ਫੁਰਮਾਨੀ 'ਚੋਂ ਪ੍ਰਾਪਤ ਕਰਦਾ ਹਾਂ ।

ਸੋ ਆਪ ਨੇ ਇਸ ਬਹਾਨੇ ਪੰਜਾਬ ਜਾਣ ਦਾ ਖਿਆਲ ਛੱਡ ਦਿੱਤਾ ਕਿ ਮੇਰੇ ਪਾਸ ਜੋ ਵਾਤਾਵਰਣ ਹੈ ਉਹ ਸ਼ਾਂਤ ਨਹੀਂ ਹੈ, ਜਿਹਾ ਮੈਂ ਚਾਹੁੰਦਾ ਹਾਂ ਅਤੇ ਦੂਸਰੇ ਪਾਸੇ ਉਹਨਾਂ ਨੇ ਵਾਇਸਰਾਇ ਦੇ ਸਕੱਤਰ ਨੂੰ ਲਿਖਤ ਰੂਪ ਵਿੱਚ ਤਸੱਲੀ ਭੇਜੀ:

ਆਪ ਨੂੰ ਵਿਸ਼ਵਾਸ ਦਿਵਾਉਣ ਦੀ ਬਹੁਤੀ ਲੋੜ ਨਹੀਂ ਹੈ ਕਿ
ਮੈਂ ਆਪਣਾ ਸਾਰਾ ਜ਼ੋਰ ਸ਼ਾਂਤੀ ਲਿਆਉਣ ਲਈ ਲਾਵਾਂਗਾ।
ਵਾਇਸਰਾਇ ਨੂੰ ਮੇਰੀ ਕਰਨੀ ਉੱਪਰ ਵਿਸ਼ਵਾਸ ਰੱਖਣ ਦਾ
ਘੱਟ ਹੱਕ ਨਹੀਂ। ਮੇਰਾ ਜ਼ੋਰ ਕੋਈ ਨਹੀਂ ਹੋਵੇਗਾ, ਜੇਕਰ
ਸਰਕਾਰ ਮੈਨੂੰ ਸਹਾਇਤਾ ਨਾ ਦੇਵੇ।

ਆਮ ਲੋਕਾਂ ਨੂੰ ਪੰਜਾਬ ਵਿੱਚ ਹੋਏ ਤਸ਼ੱਦਦ ਕਾਰਨ ਕਾਫੀ ਰੋਸ ਸੀ। ਮਹਾਂ ਕਵੀ ਰਵਿੰਦਰ ਨਾਥ ਟੈਗੋਰ ਨੇ ਰੋਸ ਵਜੋਂ ਆਪਣੇ ਖਿਤਾਬ ਦਾ ਤਿਆਗ ਕਰ ਦਿੱਤਾ। ਉਹਨਾਂ ਨੇ ੩੦ ਮਈ ਨੂੰ ਲਾਰਡ ਚੈਮਸਫੋਰਡ ਨੂੰ ਲਿਖਿਆ:

ਪੰਜਾਬ ਸਰਕਾਰ ਦੇ ਉਸ ਤਸ਼ੱਦਦ ਨੇ, ਜਿਹੜਾ ਇਹ ਸਥਾਨਕ ਗੜਬੜ ਨੂੰ ਕੁਚਲਣ ਲਈ ਵਰਤਿਆ ਗਿਆ ਹੈ, ਸਾਨੂੰ ਇਕ ਸਪੱਸ਼ਟ ਰੂਪ ਵਿੱਚ ਦੱਸ ਦਿੱਤਾ ਹੈ ਕਿ ਅਸੀਂ ਭਾਰਤ ਵਿੱਚ ਅੰਗਰੇਜ਼ ਰਾਜ ਦੀ ਪਰਜਾ ਹੋਣ ਦੀ ਹੈਸੀਅਤ ਵਿੱਚ ਕਿੱਥੋਂ ਤਾਈਂ ਨਿਮਾਣੇ ਅਤੇ ਮਜਬੂਰ ਹਾਂ! ਅਭਾਗੇ ਲੋਕਾਂ ਨੂੰ ਇਸ ਅਤੁਲਵੀਂ ਸਜ਼ਾ ਦਾ ਸ਼ਿਕਾਰ ਬਣਾਇਆ ਗਿਆ ਹੈ ਅਤੇ ਜੋ ਤਰੀਕੇ ਇਸ ਨੂੰ ਅਮਲ ਵਿੱਚ ਲਿਆਉਣ ਲਈ ਵਰਤੇ ਗਏ ਹਨ, ਉਹਨਾਂ ਦੀ ਤੁਲਨਾ ਸੱਭਿਅ ਸਰਕਾਰਾਂ ਦੇ ਇਤਿਹਾਸ ਵਿੱਚ ਸਿਵਾਏ ਕੁਝ ਮਿਸਾਲਾਂ ਦੇ ਨਹੀਂ ਮਿਲ ਸਕੇਗੀ। ਇਹ ਖਿਆਲ ਕਰਕੇ ਕਿ ਇਹ ਸਲੂਕ ਨਿਹੱਥੇ ਅਤੇ ਨਿਮਾਣੇ ਲੋਕਾਂ ਉੱਪਰ ਉਸ ਹਕੂਮਤ ਨੇ ਕੀਤਾ ਹੈ ਜਿਸ ਦੀ ਤਬਾਹ ਕਰਨ ਵਾਲੀ ਮਸ਼ੀਨਰੀ ਨਿਪੁੰਨ ਹੈ, ਅਸੀਂ ਜ਼ੋਰਦਾਰ ਆਵਾਜ਼ ਵਿੱਚ ਕਹਿੰਦੇ ਹਾਂ ਕਿ ਨਾ ਇਸ ਦੀ ਕੋਈ ਰਾਜਨੀਤਿਕ ਲੋੜ ਸੀ ਅਤੇ ਨਾ ਹੀ ਇਹ ਨੈਤਿਕ ਤੌਰ 'ਤੇ ਉਚਿਤ ਸੀ। ਜਿਹੜਾ ਅਪਮਾਨ ਅਤੇ ਜਿਹੜੇ ਦੁੱਖ ਸਾਡੇ ਭਰਾਵਾਂ ਨੇ ਪੰਜਾਬ ਵਿੱਚ ਝੱਲੇ ਹਨ, ਉਹਨਾਂ ਦੀ ਆਵਾਜ਼ ਹਿੰਦੁਸਤਾਨ ਦੇ ਕੋਨੇ-ਕੋਨੇ ਵਿੱਚ ਪੁੱਜ ਚੁੱਕੀ ਹੈ, ਪਰ ਸਾਡੇ ਭਰਾਵਾਂ ਅੰਦਰੋਂ ਉੱਠੀਆਂ ਸਰਬ-ਵਿਆਪੀ ਗੁੱਸੇ ਦੀਆਂ ਪੀੜਾਂ ਦੀ ਸਾਡੀ ਸਰਕਾਰ ਨੇ ਕੋਈ ਪ੍ਰਵਾਹ ਨਹੀਂ ਕੀਤੀ। ਸ਼ਾਇਦ ਉਹ ਅਜਿਹਾ ਕਠੋਰ ਸਬਕ ਸਿਖਾਉਣ ਲਈ ਆਪਣੇ ਆਪ ਨੂੰ ਵਧਾਈ ਦੇ ਰਹੀ ਹੋਵੇ! ਸਾਡੀ ਸਰਕਾਰ ਬੜੀ ਅਸਾਨੀ ਨਾਲ ਏਡਾ ਗੌਰਵਮਈ ਵਤੀਰਾ ਦੱਬ ਸਕਦੀ ਸੀ, ਜਿਡਾ ਉਸ ਦੀ ਸੱਤਾ ਅਤੇ ਨੈਤਿਕ ਪਰੰਪਰਾ ਤੋਂ ਉਮੀਦ ਕੀਤਾ ਜਾ ਸਕਦਾ ਹੈ, ਪਰ ਸਾਡੀਆਂ ਅਪੀਲਾਂ ਬੇਅਰਥ ਗਈਆਂ ਹਨ ਅਤੇ ਬਦਲੇ ਦੀ ਅੱਗ ਨੇ ਸਾਡੀ ਹਕੂਮਤ ਦੀ ਸੁਹਿਰਦ ਰਾਜਨੀਤਕ ਦ੍ਰਿਸ਼ਟੀ ਨੂੰ ਅੰਨ੍ਹਿਆਂ ਕਰ ਦਿੱਤਾ ਹੈ। ਮੈਂ ਘਟੋ-ਘੱਟ ਜੋ ਆਪਣੇ ਦੇਸ਼ ਲਈ ਕਰ ਸਕਦਾ ਹਾਂ, ਉਹ ਇਹ ਹੈ ਕਿ ਡਰ ਦੀ ਅਦ੍ਰਿਸ਼ਟ ਪੀੜ ਨਾਲ ਤੜਪਦੇ ਆਪਣੇ ਕਰੋੜਾਂ ਦੇਸ਼ਵਾਸੀਆਂ ਦੇ ਮੂਕ ਰੋਸ ਨੂੰ ਪ੍ਰਗਟ ਕਰਨ ਦੀ ਸਮੁੱਚੀ ਜ਼ਿਮੇਵਾਰੀ ਲਵਾਂ। ਸਮਾਂ ਆ ਚੁੱਕਿਆ ਹੈ ਜਦੋਂ ਸਨਮਾਨ ਤੇ ਤਗਮੇ ਸਾਡੇ ਉੱਪਰ ਹੋ ਰਹੇ ਅਪਮਾਨਾਂ ਦੀ ਸ਼ਰਮ ਨੂੰ ਵਧੇਰੇ ਪ੍ਰਗਟ ਕਰ ਰਹੇ ਹਨ। ਮੈਂ ਬਿਨਾਂ ਕਿਸੇ ਖਾਸ ਵਧੇਰੇ ਨਿਸ਼ਾਨ ਦੇ ਆਪਣੇ ਭਰਾਵਾਂ ਦੀ ਕਤਾਰ ਵਿੱਚ

ਖੜ੍ਹਾ ਹੋਣਾ ਚਾਹੁੰਦਾ ਹਾਂ-ਉਹਨਾਂ ਭਰਾਵਾਂ ਦੀ ਕਤਾਰ ਵਿੱਚ ਜਿਹੜੇ ਕੀਟ ਹੋਣ ਦੇ ਖਿਆਲ ਨਾਲ ਅਜਿਹੇ ਅਪਮਾਨ ਝੱਲ ਸਕਦੇ ਹਨ, ਜਿਹੜੇ ਸਾਧਾਰਨ ਮਨੁੱਖ ਜਾਤੀ ਲਈ ਅਸਹਿ ਹਨ। ਇਹ ਦੁਖਦਾਈ ਕਾਰਨ ਹਨ, ਜਿਨ੍ਹਾਂ ਮੈਨੂੰ ਮਜਬੂਰ ਕੀਤਾ ਹੈ ਕਿ ਮੈਂ ਤੁਹਾਨੂੰ ਪੂਰੇ ਸਤਿਕਾਰ ਪਰ ਦੁੱਖ ਨਾਲ ਆਖਾਂ ਕਿ ਮੇਰੇ ਖਿਤਾਬਾਂ ਤੋਂ ਮੈਨੂੰ ਸੁਰਖਰੂ ਕੀਤਾ ਜਾਵੇ ਜਿਨ੍ਹਾਂ ਨੂੰ ਪ੍ਰਾਪਤ ਕਰਨ ਦਾ ਮਾਣ, ਹਿਜ਼ ਹਾਈਨੈਸ ਬਾਦਸ਼ਾਹ ਨੂੰ ਆਪਦੇ ਪੂਰਵ ਅਧਿਕਾਰੀ ਰਾਹੀਂ ਮਿਲਿਆ ਹੈ ਅਤੇ ਉਸ ਦੀ ਦਿਲੀ-ਸ੍ਰੇਸ਼ਟਤਾ ਲਈ ਮੇਰੇ ਮਨ ਵਿੱਚ ਅਥਾਹ ਸ਼ਰਧਾ ਹੈ।

ਗਾਂਧੀ ਜੀ ਦੀ ਹਮਦਰਦੀ ਓਪਰੀ ਜਿਹੀ ਸੀ। ਉਹਨਾਂ ਨੇ **ਕੇਸਰ-ਏ-ਹਿੰਦ ਦਾ ਤਗਮਾ ਜੋ ਉਹਨਾਂ ਨੂੰ ੧੯੧੫ ਵਿੱਚ ਪ੍ਰਦਾਨ ਕੀਤਾ** ਗਿਆ ਸੀ, ਵਾਪਸ ਨਾ ਕੀਤਾ, ਪਰ ਬਾਅਦ ਵਿੱਚ ੨੪ ਨਵੰਬਰ ੧੯੧੯ ਨੂੰ ਜਦੋਂ ਗਾਂਧੀ ਜੀ ਸਰਬ ਭਾਰਤੀ ਖਿਲਾਫਤ ਕਾਨਫਰੰਸ ਦੀ ਪ੍ਰਧਾਨਗੀ ਕਰ ਰਹੇ ਸਨ ਤਾਂ ਕੁਝ ਮਿੱਤਰਾਂ ਨੇ ਆਪ ਨੂੰ ਸੁਝਾਅ ਦਿੱਤਾ ਕਿ ਆਪ ਲੋਕਾਂ ਨੂੰ ਆਖੋ ਕਿ ਪੰਜਾਬ ਵਿੱਚ ਹੋਏ ਤਸ਼ੱਦਦ ਨੂੰ ਮੁੱਖ ਰੱਖ ਕੇ, ਦੁਨੀਆਂ ਦੀ ਲੜਾਈ ਦੀ ਸਮਾਪਤੀ ਕਾਰਨ ਜੋ ਸਰਕਾਰ ਉਤਸਵ ਮਨਾ ਰਹੀ ਹੈ, ਉਸ ਦਾ ਬਾਈਕਾਟ ਕਰ ਦੇਣ, ਪਰ ਗਾਂਧੀ ਜੀ ਨੇ ਫਿਰ ਨਾਂਹ ਕਰ ਦਿੱਤੀ।

**ਆਪ ਸਰਕਾਰ ਦੇ ਦਬਕੇ ਦਾ ਵਿਰੋਧ ਨਾ ਕਰ ਸਕੇ। ਆਪ ਨੇ ਸਿਵਲ ਨਾ-ਫੁਰਮਾਨੀ ਲਹਿਰ ਨੂੰ ਸਮਾਪਤ ਕਰ ਦਿੱਤਾ ਅਤੇ ਇਸ ਤਰ੍ਹਾਂ ਪੰਜਾਬੀਆਂ ਨੂੰ ਬੜੀ ਭਿਆਨਕ ਦਸ਼ਾ ਵਿੱਚ ਧੋਖਾ ਦਿੱਤਾ।**

ਹਿਜ਼ ਐਕਸੀਲੈਂਸੀ ਗਵਰਨਰ ਬੰਬਈ ਰਾਹੀਂ ਭਾਰਤ ਦੀ ਸਰਕਾਰ ਨੇ ਮੈਨੂੰ ਚਿਤਾਵਨੀ ਦਿੱਤੀ ਹੈ ਕਿ ਲੋਕਾਂ ਦੀ ਸੁਰੱਖਿਆ ਨੂੰ ਮੁੱਖ ਰੱਖ ਕੇ, ਸਿਵਲ ਨਾ-ਫੁਰਮਾਨੀ ਨੂੰ ਜੇਕਰ ਜਾਰੀ ਰੱਖਿਆ ਗਿਆ ਤਾਂ ਉਸ ਦਾ ਮੁਕਾਬਲਾ ਬੜੀ ਸਖਤੀ ਨਾਲ ਕੀਤਾ ਜਾਵੇਗਾ। ਇਸ ਚਿਤਾਵਨੀ ਦਾ ਹਿਜ਼ ਐਕਸੀਲੈਂਸੀ ਨੇ ਆਪ ਵੀ ਸਮਰਥਨ ਕੀਤਾ, ਜਦੋਂ ਮੈਂ ਉਹਨਾਂ ਦੇ ਸੱਦਣ 'ਤੇ ਉਹਨਾਂ ਨਾਲ ਮੁਲਾਕਾਤ ਕੀਤੀ। ਇਹਨਾਂ ਚੇਤਾਵਨੀਆਂ ਦੇ ਜਵਾਬ ਵਿੱਚ ਅਤੇ ਦੀਵਾਨ ਬਹਾਦਰ ਗੋਬਿੰਦ ਆਇਰ ਸਰ ਨਰਾਇਣ, ਚੰਦ੍ਰਵਰਕਰ ਅਤੇ ਹੋਰ ਬਹੁਤ ਸਾਰੇ ਐਡੀਟਰਾਂ ਨੇ ਆਪਣੀ ਖਾਹਿਸ਼ ਪ੍ਰਗਟ ਕੀਤੀ ਅਤੇ ਮੈਂ ਕਾਫੀ ਡੂੰਘੀ ਵਿਚਾਰ ਉਪਰੰਤ ਇਸ ਲਹਿਰ ਨੂੰ ਇਸ ਸਮੇਂ ਚਾਲੂ ਨਾ ਰੱਖਣ ਦਾ ਫੈਸਲਾ ਕੀਤਾ ਹੈ।

ਅੰਮ੍ਰਿਤਸਰ ਕਾਂਗਰਸ ਸੈਸ਼ਨ ਵੇਲੇ ਜਦੋਂ ਪੰਜਾਬ ਵਿੱਚ ਸਰਕਾਰ ਦੇ ਜਾਬਰਾਨਾ ਦਬਾਓ ਦੀ ਨਿਖੇਧੀ ਲਈ ਮਤਾ ਪੇਸ਼ ਕੀਤਾ ਗਿਆ, ਤਾਂ ਗਾਂਧੀ ਜੀ ਨੇ ਇਕ ਹੋਰ ਮਤਾ ਪਾਸ ਕੀਤਾ ਜਿਸ ਵਿੱਚ ਲੋਕਾਂ ਦੇ ਹਿੰਸਾਤਮਕ ਕਾਰਜ ਦੀ ਨਿਖੇਧੀ ਵੀ ਕੀਤੀ ਗਈ। ਤਿਲਕ ਨੇ ਗਾਂਧੀ ਜੀ ਦਾ ਵਿਰੋਧ ਕੀਤਾ ਪਰ ਉਸ ਨੂੰ ਗਾਂਧੀ ਦੇ ਦਬਾਅ ਕਾਰਨ ਇਸ ਨੂੰ ਸਵੀਕਾਰ ਕਰਨਾ ਪਿਆ-ਇਥੇ ਤਾਂਈਂ ਕਿ ਗਾਂਧੀ ਜੀ ਨੇ ਜਰਨਲ

ਡਾਇਰ ਨੂੰ ਜਿਸ ਨੇ ਸੈਂਕੜੇ ਭਾਰਤੀਆਂ ਨੂੰ ਕਤਲ ਕੀਤਾ ਸੀ ਦੋਸ਼ ਮੁਕਤ ਕਰਾਰ ਕਰ ਦਿੱਤਾ। ਉਹਨਾਂ ਨੇ ਲਿਖਿਆ :

...ਅਤੇ ਜਨਰਲ ਡਾਇਰ ਨਾਲੋਂ ਹੋਰ ਕੌਣ ਜ਼ਿਆਦਾ ਜ਼ਾਲਮ ਅਤੇ ਖੂਨ ਦਾ ਪਿਆਸਾ ਹੋ ਸਕਦਾ ਹੈ ? ਪਰ ਫਿਰ ਵੀ ਜਲ੍ਹਿਆਂ ਵਾਲਾ ਬਾਗ ਕਾਂਗਰਸ ਖੋਜ ਕਮੇਟੀ ਨੇ ਮੇਰੀ ਸਿੱਖਿਆ 'ਤੇ ਉਸ ਉੱਪਰ ਮੁਕੱਦਮਾ ਚਲਾਉਣ ਲਈ ਆਖਣ ਤੋਂ ਇਨਕਾਰ ਕਰ ਦਿੱਤਾ ਹੈ। ਮੇਰੇ ਮਨ ਵਿੱਚ ਉਸ ਵਿਰੁੱਧ ਕੋਈ ਮੰਦ ਭਾਵਨਾ ਨਹੀਂ ਹੈ। ਮੈਂ ਤਾਂ ਉਸ ਨੂੰ ਵਿਅਕਤੀਗਤ ਰੂਪ ਵਿੱਚ ਮਿਲਣ ਦਾ ਚਾਹਵਾਨ ਸਾਂ ਅਤੇ ਉਸ ਦੇ ਦਿਲ ਦੀ ਗਹਿਰਾਈ ਤਾਈਂ ਪਹੁੰਚਣਾ ਚਾਹੁੰਦੀ ਸਾਂ, ਪਰ ਇਹ ਇੱਛਾ ਸਿਰਫ ਤਾਂਘ ਬਣ ਕੇ ਹੀ ਰਹਿ ਗਈ।"

ਸਾਰੇ ਭਾਰਤੀ ਅਤੇ ਇਸ ਦੁਖਾਂਤ ਦੇ ਆਗੂ ਉਸ ਵੇਲੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਸਰ ਮਾਈਕਲ ਉਡਵਾਇਰ ਅਤੇ ਜਨਰਲ ਡਾਇਰ ਦੇ ਸਖਤ ਵਿਰੋਧੀ ਸਨ। ਸੁਨਾਮ ਵਾਸੀ ਸ. ਊਧਮ ਸਿੰਘ ਨੇ ਜਿਸ ਦਾ ਕੋਈ ਪਿਆਰਾ ਸਬੰਧੀ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਵਿੱਚ ਸਦਾ ਲਈ ਗੁੰਮ ਹੋ ਗਿਆ ਸੀ, ਇੰਗਲੈਂਡ ਗਿਆ ਅਤੇ ੩੦ ਮਾਰਚ ੧੯੪੦ ਨੂੰ ਜਦੋਂ ਸਰ ਮਾਈਕਲ ਉਡਵਾਇਰ ਕਾਕਸਟਨ ਹਾਲ ਲੰਡਨ ਵਿਖੇ ਪੂਰਬੀ ਭਾਰਤੀ ਸੰਸਥਾ ਅਤੇ ਰਾਇਲ ਏਸ਼ੀਅਨ ਸੁਸਾਇਟੀ ਦੀ ਬੈਠਕ ਸਮੇਂ ਭਾਸ਼ਨ ਦੇ ਰਿਹਾ ਸੀ, ਉਸ ਨੂੰ ਗੋਲੀ ਨਾਲ ਮਾਰ ਦਿੱਤਾ। ਦੂਸਰਾ ਜਨਰਲ ਡਾਇਰ ੧੯੨੭ ਵਿੱਚ ਬੜੀ ਤਰਸਯੋਗ ਹਾਲਤ ਵਿੱਚ ਮਰ ਚੁੱਕਾ ਸੀ ਜੋ ਆਪਣਾ ਹਿਸਾਬ ਆਪ ਹੀ ਸਾਫ ਕਰ ਗਿਆ।

ਸੋ ਗਾਂਧੀ ਜੀ ਨੇ ਭਾਵੇਂ ਭਾਰਤੀ ਲੋਕਾਂ ਦੀ ਆਤਮਾ ਨੂੰ ਟੁੰਬਿਆ ਹੋਵੇ ਪਰ ਉਹਨਾਂ ਨੇ ਯਕੀਨਣ ਤੌਰ 'ਤੇ ਪੰਜਾਬੀਆਂ ਨੂੰ ਧੋਖਾ ਦਿੱਤਾ।

# ਨਾਭੇ ਦੀ ਵਾਰਤਾ

ਨਾਭਾ ਰਿਆਸਤ ਜਿਸ ਦਾ ਖੇਤਰਫਲ ਤਕਰੀਬਨ ਹਜ਼ਾਰ ਵਰਗ ਮੀਲ ਹੈ ਤੇ ਜਿਸ ਵਿੱਚ ਪ੍ਰਮੁਖ ਰੂਪ ਵਿੱਚ ਜੱਟ-ਸਿੱਖ ਵੱਸਦੇ ਹਨ, ਨੇ ਸਿੱਖ ਇਤਿਹਾਸ ਵਿੱਚ ਮਹੱਤਵਪੂਰਨ ਹਿੱਸਾ ਪਾਇਆ ਹੈ। ਸਿੱਖ-ਰਿਆਸਤਾਂ ਦੀ ਕੜੀ ਵਿੱਚ ਪਟਿਆਲਾ, ਜੀਂਦ ਅਤੇ ਨਾਭਾ ਰਾਜ-ਘਰਾਣੇ ਫੂਲਕੀਆਂ ਖਾਨਦਾਨ ਨਾਲ ਸਬੰਧਿਤ ਹਨ। ਨਾਭਾ ਪਰਿਵਾਰ ਸ਼ਾਖਾ ਪਟਿਆਲਾ ਨਾਲੋਂ ਵਡੇਰੀ ਸੀ ਪਰ ਇਸ ਨੂੰ ਘਟਾ ਕੇ ਛੋਟਾ ਕਰ ਦਿੱਤਾ ਗਿਆ ਜਿਸ ਕਾਰਨ ਇਸ ਦੇ ਰਾਜਿਆਂ ਵਿੱਚ ਮੌਕਾਪ੍ਰਸਤੀ ਦੀ ਘਾਟ ਅਤੇ ਇਹਨਾਂ ਦੀ ਖਾਲਸਾ ਪੰਥ ਨਾਲ ਲਗਾਤਾਰ ਵਫ਼ਾਦਾਰੀ ਸੀ। ਮਹਾਰਾਜਾ ਰਣਜੀਤ ਸਿੰਘ ਦੇ ਸਾਸ਼ਨ-ਕਾਲ ਦੌਰਾਨ ਸ਼ਾਇਦ ਰਾਜਾ ਜਸਵੰਤ ਸਿੰਘ, ਰਾਜਾ ਨਾਭਾ, ਸਤਲੁਜ ਪਾਰ ਦਿਆਂ ਰਾਜਿਆਂ ਵਿੱਚੋਂ ਇਕੱਲਾ ਸੀ, ਜਿਸ ਨੇ ਅੰਗ੍ਰੇਜ਼ਾਂ ਪਾਸੋਂ ਸਹਾਇਤਾ ਨਹੀਂ ਮੰਗੀ ਅਤੇ ਜਦੋਂ ਰਣਜੀਤ ਸਿੰਘ ਨੇ ਸਤਲੁਜ ਪਾਰ ਦੀਆਂ ਰਿਆਸਤਾਂ ਨੂੰ ਜਿੱਤ ਕੇ ਖਾਲਸਾ-ਰਾਜ ਵਿੱਚ ਸ਼ਾਮਲ ਕਰਨ ਦੇ ਯਤਨ ਆਰੰਭ ਕਰ ਦਿੱਤੇ, ਤਾਂ ਅਖੀਰ ਤੱਕ ਰਾਜਾ ਜਸਵੰਤ ਸਿੰਘ ਸਗੋਂ ਉਸ ਦਾ ਮਿੱਤਰ ਰਿਹਾ। ਉਸ ਦੇ ਉਤਰਾਧਿਕਾਰੀ ਰਾਜਾ ਦਵਿੰਦਰ ਸਿੰਘ ਦੀ ਅੰਗਰੇਜ਼ਾਂ ਲਈ ਵਫ਼ਾਦਾਰੀ ਅਸਥਿਰ ਜਾਪਦੀ ਸੀ ਖਾਸ ਕਰਕੇ ਜਦੋਂ ਅੰਗਰੇਜ਼ੀ ਸੈਨਾ ਕਾਬਲ ਵਿੱਚ ਬੜੀ ਬੁਰੀ ਤਰ੍ਹਾਂ ਹਾਰੀ ਹੋਵੇ। ੧੮੪੫-੪੬ ਦੇ ਅੰਗਰੇਜ਼ਾਂ ਅਤੇ ਸਿੱਖਾਂ ਦੇ ਯੁੱਧ ਸਮੇਂ ਸਾਰੇ ਸਤਲੁਜ ਪਾਰਲੇ ਰਾਜਿਆਂ ਵਿੱਚੋਂ ਰਾਜਾ ਨਾਭਾ ਹੀ ਇਕੱਲਾ ਵਿਅਕਤੀ ਸੀ, ਜਿਸ ਨੇ ਅੰਗਰੇਜ਼ਾਂ ਨੂੰ ਕਿਸੇ ਕਿਸਮ ਦੀ ਸਹਾਇਤਾ ਦੇਣੋਂ ਇਨਕਾਰ ਕਰ ਦਿੱਤਾ ਸੀ, ਸਗੋਂ ਉਸ ਦਾ ਵਤੀਰਾ ਤਾਂ ਦੁਸ਼ਮਣਾਂ ਵਾਲਾ ਸੀ। ਅੰਗਰੇਜ਼ਾਂ ਨੇ ਇਸ ਦੁਸ਼ਮਣੀ ਭਰੇ ਵਤੀਰੇ ਕਾਰਣ ਡੰਡ ਵਜੋਂ ਨਾਭਾ ਰਿਆਸਤ ਦਾ ਕੁਝ ਹਿੱਸਾ ਜ਼ਬਤ ਕਰ ਲਿਆ ਅਤੇ ਇਹ ਜ਼ਬਤ ਕੀਤਾ ਇਲਾਕਾ ਪਟਿਆਲਾ, ਫਰੀਦਕੋਟ ਅਤੇ ਜੀਂਦ ਰਿਆਸਤ ਦੇ ਹਵਾਲੇ ਕਰ ਦਿੱਤਾ।

ਪਰ ਇਹ ਹਰਜਾਨੇ ਨਾਭੇ ਦੇ ਰਾਜਿਆਂ ਨੂੰ ਸਿੱਖਾਂ ਖਾਤਰ ਜੂਝਣੋਂ ਨਾ ਰੋਕ ਸਕੇ। ਗੁਰਦੁਆਰਾ ਸੁਧਾਰ ਲਹਿਰ ਸਮੇਂ ਮਹਾਰਾਜਾ ਰਿਪੁਦਮਨ ਸਿੰਘ ਨੇ ਅਕਾਲੀ ਲਹਿਰ ਨਾਲ ਖੁਲ੍ਹਮ-ਖੁਲ੍ਹੀ ਹਮਦਰਦੀ ਪ੍ਰਗਟਾਈ ਅਤੇ ਉਸ ਨੇ ਨਨਕਾਣਾ ਸਾਹਿਬ ਦੇ ਸ਼ਹੀਦੀ ਦਿਵਸ ਸਮੇਂ ਜਿਸ ਦਾ ਪ੍ਰਬੰਧ ਅਕਾਲੀਆਂ ਨੇ ਕੀਤਾ ਸੀ, ਆਪ ਕਾਲੀ ਪਗੜੀ ਸਜਾਈ। ਕਾਲੀ ਪਗੜੀ ਅੰਗਰੇਜ਼ ਅਧਿਕਾਰੀਆਂ ਲਈ ਹਊਆ ਸੀ ਅਤੇ ਹਰ ਕਾਲੀ ਪਗੜੀ ਵਾਲੇ ਨੂੰ ਤੰਗ ਕੀਤਾ ਜਾਂਦਾ ਸੀ। ਸੈਨਾ ਵਿੱਚ ਬੜੀਆਂ ਸਖਤ ਹਦਾਇਤਾਂ ਸਨ ਕਿ ਕੋਈ ਵੀ ਸਿੱਖ ਡਿਊਟੀ ਤੋਂ ਬਾਅਦ ਵੀ ਕਾਲੀ ਪਗੜੀ ਨਾ

ਬੰਨ੍ਹੇ! ਮਹਾਰਾਜਾ ਰਿਪੁਦਮਨ ਸਿੰਘ ਨੇ ਅੰਗਰੇਜ਼ ਅਧਿਕਾਰੀਆਂ ਦੀ ਗੰਭੀਰ ਨਰਾਜ਼ਗੀ ਆਪਣੇ ਸਿਰ ਲਈ ਜਿਹੜੇ ਇਹ ਕਦੇ ਵੀ ਸਹਿਨ ਨਹੀਂ ਸਨ ਕਰ ਸਕਦੇ ਕਿ ਇਹ ਜਗੀਰਦਾਰ ਸ਼ਹਿਜ਼ਾਦੇ ਆਜ਼ਾਦੀ ਦੀ ਰਤੀ ਭਰ ਵੀ ਭਾਵਨਾ ਨੂੰ ਪ੍ਰਗਟਾਉਣ! ਪਟਿਆਲਾ ਤੇ ਨਾਭਾ ਦੇ ਸ਼ਹਿਜ਼ਾਦਿਆਂ ਦੇ ਵਿਅਕਤੀਗਤ ਝਗੜੇ ਤੋਂ ਲਾਭ ਉਠਾਉਂਦਿਆਂ ਅੰਗਰੇਜ਼ਾਂ ਨੇ ਮਹਾਰਾਜਾ ਨਾਭਾ ਨੂੰ ਆਪਣੀ ਰਿਆਸਤ ਵਿੱਚੋਂ ਦੇਸ਼-ਨਿਕਾਲਾ ਲੈਣ ਲਈ ਮਜਬੂਰ ਕਰ ਦਿੱਤਾ। ਇਕ ਪੱਤਰ ਵਿੱਚ, ਭਾਰਤ ਦੇ ਵਾਇਸਰਾਏ ਅਤੇ ਗਵਰਨਰ ਜਨਰਲ ਲਾਰਡ ਰੀਡਿੰਗ ਨੂੰ ਆਪਣੀ ਗੱਦੀ ਛੱਡਣ ਦੇ ਸਬੰਧ ਵਿੱਚ ਅਤੇ ਪੁਲੀਟੀਕਲ ਏਜੰਟ ਦੇ ਵਰਤਾਓ ਬਾਰੇ ਮਹਾਰਾਜਾ ਰਿਪੁਦਮਨ ਸਿੰਘ ਨੇ ਲਿਖਿਆ:

> ਮੈਂ ਨਿਡਰਤਾ ਅਤੇ ਦ੍ਰਿੜ੍ਹਤਾ ਨਾਲ ਇਸੇ ਗੱਲ 'ਤੇ ਜ਼ੋਰ ਦਿੰਦਾ ਹਾਂ ਕਿ ਮੈਂ ਕਰਨਲ ਮਿਨਚਿਮ ਨਾਲ ਕੋਈ ਮੁਲਾਕਾਤ ਨਹੀਂ ਕੀਤੀ ਅਤੇ ਨਾ ਹੀ ਮੁਲਾਕਾਤ ਸਮੇਂ ਆਪਣੀ ਗੱਦੀ ਛੱਡਣ ਦੀ ਪੇਸ਼ਕਸ਼ ਕੀਤੀ ਸਗੋਂ ਬੜੇ ਚਲਾਕ ਅਤੇ ਚਾਲਬਾਜ਼ ਲੋਕਾਂ ਨੇ ਮੈਨੂੰ ਏਜੰਟ ਦੀ ਹਾਜ਼ਰੀ ਵਿੱਚ ਧਕੇਲ ਦਿੱਤਾ ਅਤੇ ਉਸ ਨੇ ਮੇਰੇ ਪਾਸੋਂ ਰਾਜ-ਤਿਆਗ ਦੀ ਮੰਗ ਕੀਤੀ, ਜਿਸ ਨੂੰ ਨਾ ਮੰਨਣ 'ਤੇ ਉਸ ਨੇ ਮੈਨੂੰ ਅਤਿਅੰਤ ਭੈੜੇ ਅਤੇ ਖਤਰਨਾਕ ਸਿੱਟਿਆਂ ਬਾਰੇ ਡਰ ਦਿੱਤਾ।

ਮਹਾਰਾਜਾ ਨਾਭਾ ਨੂੰ ਰਾਜ-ਅਧਿਕਾਰ ਤੋਂ ਵੰਚਿਤ ਕਰਨ ਅਤੇ ਉਹਨਾਂ ਦੀ ਥਾਂ ਅੰਗਰੇਜ਼ ਪ੍ਰਬੰਧਕ ਥਾਪਣ ਨੂੰ ਸਿੱਖਾਂ ਨੇ ਬੜੀ ਬੁਰੀ ਤਰ੍ਹਾਂ ਮਹਿਸੂਸ ਕੀਤਾ ਅਤੇ ਇਸ ਨੂੰ ਸਮੁੱਚੀ ਕੌਮ ਦਾ ਨਿਰਾਦਰ ਮੰਨਿਆ। ਸਿੱਟੇ ਵਜੋਂ ਮਹਾਰਾਜਾ ਨੂੰ ਮੁੜ ਗੱਦੀ ਦਿਵਾਉਣ ਲਈ ਅੰਦੋਲਨ ਚੱਲ ਪਿਆ। ਮਹਾਰਾਜਾ ਨੂੰ ਅਧਿਕਾਰ ਤੋਂ ਵੰਚਿਤ ਕਰਨ ਉੱਪਰ ਸ਼ੋ੍ਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਰੋਸ ਪ੍ਰਗਟ ਕੀਤਾ ਤੇ ਉਸ ਨੂੰ ਗੈਰ-ਕਾਨੂੰਨੀ ਸੰਸਥਾ ਘੋਸ਼ਿਤ ਕਰ ਦਿੱਤਾ ਗਿਆ। ਇਸ ਦੇ ਸਾਰੇ ਆਗੂ ਅਤੇ ਸਰਗਰਮ ਮੈਂਬਰਾਂ ਨੂੰ ਕੈਦ ਕਰ ਲਿਆ ਗਿਆ ਅਤੇ ਉਹਨਾਂ ਉੱਪਰ ਰਾਜ ਵਿਰੁੱਧ ਬਗਾਵਤ ਕਰਨ ਦਾ ਮੁਕੱਦਮਾ ਚਲਾਇਆ ਗਿਆ ਪਰ ਇਹ ਅੰਦੋਲਨ ਨਾਭਾ ਦੇ ਰਾਜੇ ਨੂੰ ਵਾਪਿਸ ਬੁਲਾਉਣ ਲਈ ਬੜੇ ਜੋਸ਼ ਨਾਲ ਚਲਦਾ ਹੀ ਰਿਹਾ। ਸਰਕਾਰ ਨੇ ਭਾਈ ਜੋਧ ਸਿੰਘ ਰਾਹੀਂ ਇਹ ਸੁਝਾਅ ਪੇਸ਼ ਕੀਤਾ ਕਿ ਉਨਾ ਚਿਰ ਇਕ ਪ੍ਰਬੰਧਕੀ ਕੌਂਸਲ ਥਾਪੀ ਜਾਵੇ, ਜਿੰਨਾ ਚਿਰ ਬੇਦਖਲ ਰਾਜੇ ਦਾ ਸਪੁੱਤਰ ਪ੍ਰਤਾਪ ਸਿੰਘ ਬਾਲ ਹੈ, ਜਿਸ ਦਾ ਪ੍ਰਧਾਨ ਸਿੱਖ ਬਣਾਇਆ ਜਾਵੇਗਾ ਅਤੇ ਸਿੱਖਾਂ ਦੀ ਬਹੁਮਤ ਹੋਵੇਗੀ ਪਰ ਸਿੱਖ ਆਗੂਆਂ ਨੇ ਮਹਾਰਾਜਾ ਰਿਪੁਦਮਣ ਸਿੰਘ ਨੂੰ ਮੁੜ ਗੱਦੀ 'ਤੇ ਬਿਠਾਉਣ ਤੋਂ ਬਿਨਾ ਹੋਰ ਕੋਈ ਗੱਲ ਮੰਨਣੋਂ ਨਾਂਹ ਕਰ ਦਿੱਤੀ।

ਭਾਵੇਂ ਸਧਾਰਣ ਰੂਪ ਵਿੱਚ ਆਮ ਲੋਕਾਂ ਦੀ ਮਹਾਰਾਜੇ ਨਾਲ ਬੜੀ ਥੋੜ੍ਹੀ ਹਮਦਰਦੀ ਸੀ ਪਰ ਮਹਾਰਾਜਾ ਨਾਭਾ ਨੂੰ ਵਾਪਿਸ ਬੁਲਾਉਣ ਦਾ ਅੰਦੋਲਨ

ਅੰਗਰੇਜ਼ਾਂ ਨਾਲ ਲੜਾਈ ਦਾ ਚੰਗਾ ਕਾਰਣ ਬਣ ਗਿਆ । ਸਿੱਖਾਂ ਨੇ ਗਾਂਧੀ ਨੂੰ ਸਹਾਇਤਾ ਲਈ ਨਿਵੇਦਨ ਕੀਤਾ ਪਰ ਗਾਂਧੀ ਨੇ ਸਿੱਖਾਂ ਵਿੱਚ ਉਭਰ ਰਹੀ ਰਾਸ਼ਟਰੀ ਅਤੇ ਰਾਜਸੀ ਚੇਤਨਤਾ ਦਾ ਡਰ ਅਨੁਭਵ ਕੀਤਾ । ਸੋ ਉਹਨਾਂ ਨੇ ਸਿੱਖਾਂ ਪਾਸੋਂ ਨੇਤ੍ਰਿਤਵ ਖੋਹਣ ਦਾ ਯਤਨ ਕੀਤਾ । ਉਹਨਾਂ ਨੇ ਸਿੱਖ ਨੇਤਾਵਾਂ ਨੂੰ ਲਿਖਿਆ,

> ਜੇਕਰ ਮਹਾਰਾਜਾ ਆਮ ਲੋਕਾਂ ਵਿੱਚ ਬਿਆਨ ਦੇਵੇ ਕਿ ਸਾਰੀਆਂ ਲਿਖਤਾਂ ਉਸ ਪਾਸੋਂ ਜ਼ੋਰ ਨਾਲ ਲਈਆਂ ਗਈਆਂ ਹਨ ਅਤੇ ਉਹ ਦਿਲੋਂ ਸਹਿਮਤ ਅਤੇ ਉਤਸਕ ਹੈ ਕਿ ਸਾਰੇ ਤੱਥ ਜਿਹੜੇ ਕਿ ਉਸ ਦੇ ਖਿਲਾਫ਼ ਹਨ, ਨੂੰ ਪ੍ਰਕਾਸ਼ਤ ਕੀਤਾ ਜਾਵੇ ਅਤੇ ਜੇ ਕਰ ਉਹ ਇਸ ਅੰਦੋਲਨ ਦੇ ਸਿੱਟਿਆਂ ਦਾ ਮੁਕਾਬਲਾ ਕਰਨ ਲਈ ਤਿਆਰ ਹੈ– ਜਿਵੇਂ ਖਿਤਾਬਾਂ ਤੋਂ ਵੰਚਿਤ ਹੋਣਾ ਅਤੇ ਵਾਰਸ਼ਿਕ ਤਨਖਾਹ ਆਦਿ ਬਾਰੇ ਅਤੇ ਜੇਕਰ ਉਸ ਦੇ ਨਜਾਇਜ਼ ਦਬਾਅ ਦੇ ਦੋਸ਼ ਸਿੱਧ ਕੀਤੇ ਜਾ ਸਕਣ ਤਾਂ ਸੰਭਵ ਹੈ ਕਿ ਇਸ ਤੋਂ ਜ਼ਿਆਦਾ ਪ੍ਰਭਾਵਸ਼ਾਲੀ ਅਤੇ ਕਾਮਯਾਬ ਅੰਦੋਲਨ ਚਲਾਇਆ ਜਾ ਸਕਦਾ ਹੈ ।

ਗਾਂਧੀ ਜੀ ਨੇ ਅੱਗੋਂ ਲਿਖਿਆ :

> ਜਦੋਂ ਅਜਿਹੀ ਘੋਸ਼ਣਾ, ਜਿਸ ਬਾਰੇ ਮੈਂ ਪਹਿਲਾਂ ਕਿਹਾ ਹੈ, ਮਹਾਰਾਜਾ ਕਰੇ ਤਾਂ ਫਿਰ ਅੰਦੋਲਨ ਸਰਬ–ਭਾਰਤੀ ਹੋਵੇਗਾ; ਅਕਾਲੀ ਸਿਰਫ ਇਹਨਾਂ ਤੱਥਾਂ ਦੀ ਵਿਆਖਿਆ ਕਰਨ ਵਿੱਚ ਸਹਾਇਕ ਹੋਣਗੇ ।

ਗਾਂਧੀ ਜੀ ਮਹਾਰਾਜਾ ਨਾਭਾ ਨੂੰ ਵਾਪਸ ਬੁਲਾਉਣ ਲਈ ਚੱਲ ਰਹੀ ਅਕਾਲੀ ਲਹਿਰ ਦੀ ਹਮਾਇਤ ਕਰਨ ਦੀ ਥਾਂ ਉਸ ਨੂੰ ਫੇਲ੍ਹ ਕਰਨ ਦਾ ਕਾਰਣ ਬਣੇ । ਉਹਨਾਂ ਦੀ ਇਸ ਇੱਛਾ ਨੇ ਕਿ ਉਹ ਅੰਦੋਲਨ ਦੇ ਆਗੂ ਮੰਨ ਲਏ ਜਾਣ, ਪ੍ਰਬੰਧਕਾਂ ਵਿੱਚ ਵਿਤਕਰੇ ਪਾ ਦਿੱਤੇ । ਮਾਸਟਰ ਸੁੰਦਰ ਸਿੰਘ ਲਾਇਲਪੁਰੀ ਜੋ ਅਕਾਲੀ ਲਹਿਰ ਦਾ ਮੋਢੀ ਪ੍ਰੇਰਕ ਸੀ, ਸਰਦਾਰ ਅਮਰ ਸਿੰਘ ਝਬਾਲ ਅਤੇ ਦੋ ਦਰਜਨ ਹੋਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਗਾਂਧੀ ਜੀ ਦੇ ਵਿਛਾਏ ਜਾਲ ਵਿੱਚ ਫਸ ਗਏ ਅਤੇ ਉਹਨਾਂ ਨੇ ਕਮੇਟੀ ਰਾਹੀਂ ਚਲਾਏ ਜਾ ਰਹੇ ਇਸ ਅੰਦੋਲਨ ਨੂੰ ਬੰਦ ਕਰਨ ਲਈ ਜ਼ੋਰ ਲਾਇਆ । ਉਨ੍ਹਾਂ ਨੇ ਦਲੀਲ ਦਿੱਤੀ ਕਿ ਮਹਾਰਾਜਾ ਰਿਪੁਦਮਣ ਸਿੰਘ ਨੂੰ ਵਾਪਿਸ ਗੱਦੀ 'ਤੇ ਬਿਠਾਉਣ ਦਾ ਸਵਾਲ ਬਿਲਕੁਲ ਹੀ ਰਾਜਨੀਤਕ ਹੈ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਜੋ ਧਾਰਮਿਕ ਸੰਸਥਾ ਹੈ, ਇਸ ਦੀ ਪੈਰਵਾਈ ਨਹੀਂ ਕਰਨੀ ਚਾਹੀਦੀ ।

ਅਕਾਲੀਆਂ ਦੀ ਇਸ ਫੁੱਟ ਨੇ ਅੰਗਰੇਜ਼ ਸਰਕਾਰ ਦੇ ਵਤੀਰੇ ਨੂੰ ਹੋਰ ਵੀ

ਸਖਤ ਅਤੇ ਜ਼ਿੱਦੀ ਬਣਾ ਦਿੱਤਾ ਅਤੇ ਵਾਇਸਰਾਏ ਅਤੇ ਭਾਰਤ ਦੇ ਗਵਰਨਰ ਜਨਰਲ ਨੇ ਖੁਲ੍ਹਮ-ਖੁੱਲ੍ਹਾ ਐਲਾਨ ਕੀਤਾ :

> ਇਸ ਸਬੰਧ ਵਿੱਚ ਕੋਈ ਭੁਲੇਖਾ ਨਹੀਂ ਹੋਣਾ ਚਾਹੀਦਾ ਕਿ ਹਿਜ਼ ਹਾਈਨੈੱਸ ਨੂੰ ਹਮੇਸ਼ਾਂ ਲਈ ਨਾਭੇ ਦੇ ਰਾਜ ਤੋਂ ਵੰਚਿਤ ਕੀਤਾ ਜਾਂਦਾ ਹੈ ਅਤੇ ਇਹ ਫੈਸਲਾ ਅਟੱਲ ਹੈ ।

ਇਸ ਦਾ ਸਿੱਟਾ ਇਹ ਹੋਇਆ ਕਿ ਸਿੱਖ ਨੇਤਾ ਜਿਹੜੇ ਇਸ ਅੰਦੋਲਨ ਨੂੰ ਬੜੀ ਸਰਗਰਮੀ ਨਾਲ ਚਲਾ ਰਹੇ ਸਨ, ਉਤਸ਼ਾਹਹੀਣ ਹੋ ਗਏ । ਕਾਂਗਰਸ ਨੇਤਾਵਾਂ ਦੇ ਸੁਝਾਅ 'ਤੇ ਨਾ ਉਹ ਇਸ ਸਵਾਲ ਨੂੰ ਛੱਡ ਹੀ ਰਹੇ ਸਨ ਅਤੇ ਨਾ ਹੀ ਇਸ ਨੂੰ ਉਹ ਜੀਵਨ-ਮਰਨ ਦਾ ਸਵਾਲ ਬਣਾ ਰਹੇ ਸਨ । ਉਹਨਾਂ ਨੇ ਇਸ ਅੰਦੋਲਨ ਨੂੰ ਹੋਰ ਰੰਗ ਦੇਣਾ ਸ਼ੁਰੂ ਕਰ ਦਿੱਤਾ ਤਾਂ ਜੋ ਇਸ ਹਾਲਤ ਤੋਂ ਇਜ਼ਤ ਸਹਿਤ ਲਾਂਭੇ ਹੋ ਜਾਣ । ਸੋ ਜਲਦੀ ਹੀ ਮਹਾਰਾਜਾ ਨਾਭਾ ਨੂੰ ਉਸ ਦੀ ਰਿਆਸਤ ਵਾਪਿਸ ਕਰਾਉਣ ਲਈ ਚਲਾਇਆ ਅੰਦੋਲਨ ਸਮੇਂ ਤੋਂ ਪਹਿਲਾਂ ਸਮਾਪਤ ਹੋ ਗਿਆ ਅਤੇ ਮਹਾਰਾਜੇ ਨਾਲ, ਜਿਸ ਨੇ ਬੜੇ ਭਿਆਨਕ ਸਮੇਂ ਅਕਾਲੀਆਂ ਦੀ ਸਹਾਇਤਾ ਕੀਤੀ ਸੀ, ਧੋਖਾ ਹੋਇਆ ।

# ਕ੍ਰਿਪਾਨ

੧੬੯੯ ਈ: ਵਿੱਚ ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਭਾਈਚਾਰੇ ਦੀ ਸਥਾਪਨਾ ਕੀਤੀ, ਤਾਂ ਉਹਨਾਂ ਨੇ ਪੰਚ ਚਿੰਨ੍ਹ ਵੀ ਸ਼ਾਮਲ ਕੀਤੇ ਜਿਹੜੇ ਖਾਲਸਾ ਭਾਈਚਾਰੇ ਦਾ ਹਰ ਵਿਅਕਤੀ ਹਮੇਸ਼ਾਂ ਧਾਰਨ ਕਰਦਾ ਹੈ। ਉਹ ਚਿੰਨ੍ਹ ਹਨ :

੧) ਕੇਸ ੨) ਕੰਘਾ ੩) ਕਛਹਿਰਾ ੪) ਕੜਾ ੫) ਕ੍ਰਿਪਾਨ।

ਸਮੂਹਿਕ ਰੂਪ ਵਿੱਚ ਇਹ ਪੰਜ ਕਕਾਰ ਜਾਂ ਚਿੰਨ੍ਹ ਖਾਲਸੇ ਦੀ ਵਰਦੀ ਹੈ ਜੋ ਉਸ ਨੂੰ ਭਾਈਚਾਰੇ ਵਿੱਚ ਸ਼ਾਮਲ ਕਰਦੀ ਹੈ ਅਤੇ ਜਾਤ-ਪਾਤ ਜਾਂ ਨਸਲ ਦੇ ਵਿਤਕਰੇ ਨੂੰ ਮਿਟਾਉਂਦੀ ਹੈ। ਇਹਨਾਂ ਚਿੰਨ੍ਹਾਂ ਨੂੰ ਧਾਰਨ ਕਰਕੇ ਸਾਰੇ ਸਿੱਖ, ਗੁਰੂ ਗੋਬਿੰਦ ਸਿੰਘ ਜੀ ਦੇ, ਜੋ ਉਨ੍ਹਾਂ ਦੇ ਆਤਮਿਕ ਪਿਤਾ ਹਨ, ਨਾਲ ਇਕ ਰੂਪ ਹੋ ਜਾਂਦੇ ਹਨ ਅਤੇ ਉਹ ਇਕ ਦੂਸਰੇ ਨਾਲ ਇਉਂ ਮਿਲਦੇ ਹਨ ਜਿਵੇਂ ਇਕ ਪਰਿਵਾਰ ਦੇ ਜੀਅ ਹੋਣ!

**ਕੇਸ** : ਪੁਰਾਤਨ ਭਾਰਤੀ ਸਾਧ-ਸੰਤ ਅਤੇ ਯੋਗੀ ਹਮੇਸ਼ਾਂ ਲੰਮੇ ਕੇਸ ਰਖਦੇ ਸਨ, ਸੋ ਲੰਮੇ ਕੇਸ ਸਾਧੂਤਵ ਜਾਂ ਸਾਧਬ੍ਰਿਤੀ ਦਾ ਮੰਨਿਆਂ-ਪ੍ਰਮੰਨਿਆ ਚਿੰਨ੍ਹ ਸੀ। ਇਸ ਤੋਂ ਬਿਨਾਂ ਅਣਕੱਟੇ ਕੇਸ ਪਰਮਾਤਮਾ ਦੇ ਬਣਾਏ ਕੁਦਰਤੀ ਅਤੇ ਸੰਪੂਰਨ ਸਰੂਪ ਨੂੰ ਚਿਤ੍ਰਤ ਕਰਦੇ ਹਨ। ਸੰਪੂਰਨ ਅਤੇ ਅਣ-ਵਿਗੜਿਆ ਸਰੀਰ ਸੰਪੂਰਨ ਆਤਮਾ ਦੇ ਬਾਹਰੀ ਰੂਪ ਦਾ ਝਲਕਾਰਾ ਹੈ। ਖਾਸ ਕਰਕੇ ਵਿਰੋਧੀ ਰੂੜ੍ਹੀਵਾਦੀ ਸਮਾਜ ਵਿੱਚ ਕੇਸ ਰੱਖਣ ਦਾ ਭਾਵ ਹੈ ਸੰਪੂਰਨ ਆਤਮਿਕ ਆਜ਼ਾਦੀ ਦਾ ਦਾਹਵਾ ਕਰਨਾ ਅਤੇ ਆਤਮਿਕ ਸਮਰਤਾ ਦੀ ਸਚਾਈ ਨੂੰ ਪ੍ਰਗਟ ਕਰਨਾ।

**ਕੰਘਾ** : ਕੰਘੇ ਦਾ ਕਾਰਜ ਕੇਸਾਂ ਨੂੰ ਸਾਫ-ਸੁਥਰੇ ਰੱਖਣਾ ਹੈ। ਇਹ ਸਵੱਛਤਾ, ਸਫਾਈ ਅਤੇ ਮਾਨਸਿਕ ਸੰਜਮ ਦਾ ਚਿੰਨ੍ਹ ਹੈ।

**ਕਛਹਿਰਾ** : ਕਛਹਿਰਾ ਪਵਿੱਤ੍ਰਤਾ, ਆਤਮ-ਸੰਜਮ ਅਤੇ ਸਰੀਰਕ ਅਤੇ ਆਤਮਿਕ ਆਜ਼ਾਦੀ ਦਾ ਚਿੰਨ੍ਹ ਹੈ। ਸਰੀਰਕ ਆਜ਼ਾਦੀ ਤੋਂ ਭਾਵ ਚੁਸਤ ਅਤੇ ਸਾਵਧਾਨ ਜ਼ਿੰਦਗੀ ਬਿਤਾਉਣਾ ਅਤੇ ਆਤਮਿਕ ਆਜ਼ਾਦੀ ਦਾ ਭਾਵ ਝੂਠੇ ਵਿਸ਼ਵਾਸਾਂ ਅਤੇ ਬੰਧਨਾਂ ਤੋਂ ਆਜ਼ਾਦ ਹੋਣਾ ਹੈ।

**ਕੜਾ** : ਲੋਹੇ ਦਾ ਕੜਾ ਪਾਉਣ ਤੋਂ ਭਾਵ ਹੈ ਕਲਾਈ ਨੂੰ ਬਚਾਉਣਾ। ਇਸ ਦੀ ਅਧਿਆਤਮਿਕ ਮਹੱਤਤਾ ਇਹ ਹੈ ਕਿ ਇਹ ਸਾਨੂੰ ਅਮਰਤਾ ਜਾਂ ਅਕਾਲ ਚੱਕਰ ਦੀ ਯਾਦ ਕਰਾਉਂਦਾ ਹੈ। ਹਰ ਚਿੰਨ੍ਹ ਦੀ ਆਪਣੀ ਵੱਖਰੀ ਵਿਅਕਤੀਗਤ

ਮਹਾਨਤਾ ਹੈ।

**ਕ੍ਰਿਪਾਨ** : ਕ੍ਰਿਪਾਨ, ਪਰਮਾਤਮਾ ਦੀ ਮਹਾਨ ਸ਼ਕਤੀ ਜਿਸ ਪਾਸੋਂ ਅਸੀਂ ਇਨਸਾਫ ਮੰਗਦੇ ਹਾਂ ਅਤੇ ਬੁਰਾਈ ਦਾ ਟਾਕਰਾ ਕਰਨ ਲਈ ਅਤੇ ਰੱਖਿਆ ਲਈ ਅਰਦਾਸ ਕਰਦੇ ਹਾਂ, ਦਾ ਚਿੰਨ੍ਹ ਹੈ। ਕ੍ਰਿਪਾਨ ਧਾਰਨ ਕਰਨ ਦਾ ਭਾਵ ਅਮਲੀ ਰੂਪ ਵਿੱਚ ਸਵੈ-ਰੱਖਿਆ ਕਰਨਾ ਹੈ। ਸ਼ਸਤਰ ਨਾਲ ਰੱਖਣ ਦਾ ਅਧਿਕਾਰ ਇਹ ਪ੍ਰਗਟਾਉਂਦਾ ਹੈ ਕਿ ਸਿੱਖ ਸੁਤੰਤਰ, ਸਵੈ-ਸਤਿਕਾਰ ਵਾਲੇ ਸਰਬ ਸਮਰਥਾ ਦੇ ਮਾਲਕ ਹਨ। ਹੋਰ ਲੋਕਾਂ ਨੂੰ ਨਜਾਇਜ਼ ਦਬਾਅ ਅਤੇ ਜ਼ੁਲਮ ਤੋਂ ਬਚਾਉਣਾ ਇਹ ਆਪਣਾ ਅਧਿਕਾਰ ਅਤੇ ਫਰਜ਼ ਸਮਝਦੇ ਹਨ।

ਛੇਵੇਂ ਸਤਿਗੁਰੂ ਹਰਿਗੋਬਿੰਦ ਜੀ ਨੇ ਦੋ ਕ੍ਰਿਪਾਨਾਂ ਧਾਰਨ ਕੀਤੀਆਂ ਜੋ ਮੀਰੀ ਅਤੇ ਪੀਰੀ ਦੇ ਚਿੰਨ੍ਹ ਸਨ।

ਦਸਮ ਗੁਰੂ ਗੋਬਿੰਦ ਸਿੰਘ ਜੀ ਨੇ ਬਚਿਤ੍ਰ ਨਾਟਕ ਵਿੱਚ ਕ੍ਰਿਪਾਨ ਨੂੰ ਪਰਮਾਤਮਾ ਮੰਨ ਕੇ ਇਸ ਦੀ ਉਪਮਾ ਕੀਤੀ ਹੈ ਅਤੇ ਇਸ ਪਾਸੋਂ ਅਸੀਸ ਮੰਗੀ ਹੈ। ਆਪ ਦਾ ਆਪਣੇ ਸਿੱਖਾਂ ਨੂੰ ਹੁਕਮ ਹੈ ਕਿ ਉਹ ਇਸ ਨੂੰ ਸੱਤਾ ਜਾਂ ਸ਼ਕਤੀ ਅਤੇ ਸ਼ਾਨ ਦਾ ਚਿੰਨ੍ਹ ਸਮਝ ਕੇ ਪੂਜਣ! ਗੁਰੂ ਜੀ ਲਿਖਦੇ ਹਨ :

*ਖੱਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰਬੰਡੰ ॥*
*ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ ॥*
*ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸ ਸਰਣੰ ॥*
*ਜੈ ਜੈ ਜਗ ਕਾਰਣ ਸ੍ਰਿਸਟ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ ॥*

ਇਸ ਤੋਂ ਭਾਵ ਇਹ ਨਹੀਂ ਕਿ ਗੁਰੂ ਜੀ ਅਯੋਗ ਤਾਕਤ ਵਿੱਚ ਵਿਸ਼ਵਾਸ ਰੱਖਦੇ ਸਨ। ਉਹ ਚਾਹੁੰਦੇ ਸਨ ਕਿ ਸਿੱਖ ਸੰਤ-ਸਿਪਾਹੀ ਬਣਨ। ਉਹ ਜਾਂਗਲੀਆਂ ਵਾਂਗ ਕ੍ਰਿਪਾਨ ਕਬਜ਼ੇ ਵਿੱਚ ਨਾ ਰੱਖਣਾ, ਸਗੋਂ ਉਹਨਾਂ ਮਨੁੱਖਾਂ ਵਾਂਗ ਰੱਖਣ ਜੋ ਉਚੇਰੇ ਰੱਬੀ ਨਿਸ਼ਾਨੇ ਦੇ ਰੰਗ ਵਿੱਚ ਰੰਗੇ ਹੋਣ। ਗੁਰੂ ਜੀ ਆਖਦੇ ਹਨ :

*ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ ॥*

(ਦਸਮ ਗ੍ਰੰਥ, ਕ੍ਰਿਸ਼ਨਾਵਤਾਰ ਪੰਨਾ ੫੭੦)

ਕ੍ਰਿਪਾਨ ਜ਼ਾਲਮਾਂ ਦਾ ਮੁਕਾਬਲਾ ਕਰਨ ਲਈ ਅਤੇ ਮਜ਼ਲੂਮਾਂ ਨੂੰ ਬਚਾਉਣ ਲਈ ਹੈ। ਗੁਰੂ ਸਾਹਿਬ ਨੇ ਹੁਕਮ ਕੀਤਾ ਕਿ, "ਭਾਵੇਂ ਕਿੰਨੀ ਤਾਕਤ ਹੋਵੇ, ਮਜ਼ਲੂਮਾਂ ਨੂੰ ਨਾ ਸਤਾਓ।" ਉਹ ਅਦਰਾਸ ਕਰਦੇ ਹਨ, "ਗਰੀਬ ਲਈ ਲੰਗਰ ਅਤੇ ਜ਼ਾਲਮ ਲਈ ਕ੍ਰਿਪਾਨ ਹੈ। ਹੇ ਪ੍ਰਮਾਤਮਾ! ਦੋਹਾਂ ਨੂੰ ਨਾਲ ਨਾਲ ਚੱਲਣ ਦਿਓ।" ਉਹਨਾਂ ਨੇ ਗੁਰੂ-ਪਿਤਾ, ਗੁਰੂ ਤੇਗ ਬਹਾਦਰ ਦੇ ਫ਼ੁਰਮਾਨ :

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥*

ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥੧੬॥

(ਸਲੋਕ ਮਹਲਾ ੯, ਪੰਨਾ ੧੪੨੭)

ਨੂੰ ਪੂਰਨ ਰੂਪ ਵਿੱਚ ਅਮਲ ਵਿੱਚ ਲਿਆਂਦਾ। ਕ੍ਰਿਪਾਨ ਨੂੰ ਮਿਆਨ ਵਿੱਚ ਪਾ ਕੇ ਗਾਤਰੇ ਸਜਾਉਣਾ ਚਾਹੀਦਾ ਹੈ। ਇਸ ਨੂੰ ਮਾੜੀਆਂ ਮਾੜੀਆਂ ਗੱਲਾਂ ਅਤੇ ਆਪਣੇ ਵਿਅਕਤੀਗਤ ਝਗੜਿਆਂ ਲਈ ਨਹੀਂ ਵਰਤਣਾ ਚਾਹੀਦਾ। ਜਦੋਂ ਸਾਰੇ ਚਾਰੇ ਸਮਾਪਤ ਹੋ ਜਾਣ – ਤਾਂ ਕ੍ਰਿਪਾਨ ਦੀ ਵਰਤੋਂ ਜਾਇਜ਼ ਹੈ। ਗੁਰੂ ਜੀ ਆਖਦੇ ਹਨ :

ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ ॥

ਹਲਾਲ ਅਸਤੁ ਬੁਰਦਨ ਬ ਸ਼ਮਸ਼ੇਰ ਦਸਤ ॥੨੨॥ (ਜ਼ਫਰਨਾਮਾ)

ਗਾਂਧੀ ਜੀ ਆਪਣੇ ਰਾਜਨੀਤਿਕ ਜੀਵਨ ਦੇ ਆਰੰਭ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਸੱਚੇ ਪੈਰੋਕਾਰਾਂ ਵਾਂਗ ਜਾਪਦੇ ਹਨ। ਇਸ ਸਬੰਧ ਵਿੱਚ ਉਹਨਾਂ ਨੇ ਕਿਹਾ :

> ਮੈਂ ਵਿਸ਼ਵਾਸ ਰੱਖਦਾ ਹਾਂ ਕਿ ਜਿਥੇ ਕਾਇਰਤਾ ਅਤੇ ਹਿੰਸਾ ਵਿੱਚੋਂ ਚੋਣ ਕਰਨੀ ਹੋਵੇ ਤਾਂ ਮੈਂ ਹਿੰਸਾ ਦੀ ਸਲਾਹ ਦਿਆਂਗਾ। ਮੇਰੇ ਵੱਡੇ ਪੁੱਤਰ ਨੇ ਮੈਥੋਂ ਪੁੱਛਿਆ ਕਿ ਜਦੋਂ ਆਪ 'ਤੇ ੧੯੦੮ ਵਿੱਚ ਮਾਰੂ ਹਮਲਾ ਹੋਇਆ ਜੇਕਰ ਮੈਂ ਉਥੇ ਹੁੰਦਾ ਤਾਂ ਕੀ ਮੈਂ ਸਰੀਰਕ ਬਲ ਵਰਤਦਾ ਜੋ ਮੈਂ ਵਰਤਣਾ ਚਾਹੁੰਦਾ ਅਤੇ ਆਪ ਨੂੰ ਬਚਾਉਂਦਾ? ਮੈਂ ਉਸ ਨੂੰ ਕਿਹਾ ਕਿ ਤੇਰੀ ਡਿਊਟੀ ਸੀ ਕਿ ਮੈਨੂੰ ਬਚਾਉਣ ਲਈ ਹਿੰਸਾ ਦਾ ਆਸਰਾ ਲੈਂਦਾ! ਸੋ ਮੈਂ ਬੋਰ ਯੁੱਧ ਵਿੱਚ ਹਿੱਸਾ ਲਿਆ, ਜਿਸ ਨੂੰ ਜ਼ੁਲੂ ਦੀ ਬਗਾਵਤ ਅਤੇ ਬਾਅਦ ਵਿੱਚ ਯੁੱਧ ਕਹਿਣ ਲੱਗੇ। ਸੋ ਮੈਂ ਤਾਂ ਇਸ ਗੱਲ ਦਾ ਸਮਰਥਕ ਹਾਂ ਕਿ ਜਿਹੜੇ ਲੋਕ ਹਿੰਸਕ ਢੰਗ ਵਿੱਚ ਵਿਸ਼ਵਾਸ ਰੱਖਦੇ ਹਨ ਉਹਨਾਂ ਨੂੰ ਸ਼ਸਤਰ ਵਿੱਦਿਆ ਦੇਣੀ ਚਾਹੀਦੀ ਹੈ। ਮੈਂ ਤਾਂ ਸਗੋਂ ਚਾਹਾਂਗਾ ਕਿ ਭਾਰਤ ਆਪਣੇ ਸਵੈਮਾਨ ਨੂੰ ਬਚਾਉਣ ਲਈ ਸ਼ਸਤਰਾਂ ਦਾ ਪ੍ਰਯੋਗ ਕਰੇ, ਬਜਾਏ ਕਿ ਬੁਜ਼ਦਿਲਾਂ ਵਾਂਗ ਮਜਬੂਰ ਹੋ ਕੇ ਜਾਂ ਰਹਿ ਕੇ ਆਪਣੀ ਬੇਇਜ਼ਤੀ ਆਪਣੀ ਹੀ ਅੱਖੀਂ ਵੇਖੇ।

ਉਹਨਾਂ ਨੇ ਬਹਾਦਰੀ ਅਤੇ ਸਾਹਸ ਕਾਰਨ ਸਿੱਖਾਂ ਦੀ ਤਾਰੀਫ ਕੀਤੀ। ਉਹਨਾਂ ਨੇ ਇਕ ਪ੍ਰਾਰਥਨਾ ਦੀ ਇਕੱਤਰਤਾ ਸਮੇਂ ਆਖਿਆ :

> ਬਹੁਤ ਸਾਰੇ ਸਿੱਖ ਆਗੂ ਮੈਨੂੰ ਮਿਲਣ ਆਉਂਦੇ ਰਹੇ। ਮੈਂ ਉਹਨਾਂ ਨੂੰ ਦੱਸਿਆ ਕਿ ਮੈਂ ਸਿੱਖਾਂ ਬਾਰੇ ਸਮਝਦਾ ਹਾਂ, ਇਕ

ਸਿੱਖ ਸਵਾ ਲੱਖ ਦੇ ਬਰਾਬਰ ਹੈ। ਇਹ ਇਕ ਸਿੱਖ ਦੀ ਬਹਾਦਰੀ ਹੀ ਹੈ ਕਿ ਉਹ ਨਿਸਚੈ ਸਹਿਤ ਸਵਾ ਲੱਖ ਵਿਰੋਧੀਆਂ ਦਾ ਮੁਕਾਬਲਾ ਕਰਨ ਲਈ ਡਟਿਆ ਰਹਿੰਦਾ ਹੈ। ਇਹ ਉਤਕ੍ਰਿਸ਼ਟ ਅਤੇ ਪਵਿੱਤਰ ਬਹਾਦਰੀ ਦਾ ਸੁੰਦਰ ਨਮੂਨਾ ਹੈ। ਜੇਕਰ ਉਹ ਅਹਿੰਸਾ ਤੋਂ ਉਤਪੰਨ ਹੋਏ ਵਿਸ਼ਵਾਸ ਅਤੇ ਬਹਾਦਰੀ ਦੇ ਧਾਰਨੀ ਹੋਣ ਤਾਂ ਉਹ ਸਤਿਕਾਰ ਯੋਗ ਨਾਮ 'ਖਾਲਸਾ' 'ਤੇ ਮਾਣ ਕਰ ਸਕਦੇ ਹਨ। ਇਹ ਉਹ ਸਿੱਖਿਆ ਹੈ ਜੋ ਉਹਨਾਂ ਨੇ ਗ੍ਰੰਥ ਸਾਹਿਬ ਅਤੇ ਖਾਲਸਾ ਇਤਿਹਾਸ ਤੋਂ ਲਈ ਹੈ।

ਉਹਨਾਂ ਨੇ ਕ੍ਰਿਪਾਨ ਜੋ ਸਿੱਖ ਧਾਰਨ ਕਰਦੇ ਹਨ, ਦੇ ਮਹੱਤਵ ਦੀ ਉਪਮਾ ਕੀਤੀ। ਸਿੱਖ-ਸੰਗਤਾਂ ਨੂੰ ਸੰਬੋਧਨ ਕਰਦਿਆਂ ਉਹਨਾਂ ਨੇ ਕਿਹਾ :

ਕ੍ਰਿਪਾਨ, ਪਵਿੱਤਰਤਾ ਨੂੰ ਪ੍ਰਗਟ ਕਰਦੀ ਹੈ ਤੇ ਮਜ਼ਲੂਮਾਂ ਅਤੇ ਮਾਸੂਮਾਂ ਦੀ ਰੱਖਿਆ ਦਾ ਚਿੰਨ੍ਹ ਹੈ। ਸਿੱਖਾਂ ਦੇ ਦਸਵੇਂ ਅਤੇ ਅਖੀਰੀ ਗੁਰੂ ਸਾਹਿਬ ਨੇ ਕ੍ਰਿਪਾਨ ਨੂੰ ਬੇਸ਼ਕ ਹਮੇਸ਼ਾਂ ਨਾਲ ਰਖਿਆ, ਪਰ ਕਦੇ ਵੀ, ਜਿਥੇ ਤਾਈਂ ਮੇਰਾ ਗਿਆਨ ਹੈ, ਗਰੀਬਾਂ ਉੱਪਰ ਨਹੀਂ ਉਠਾਇਆ। ਉਹਨਾਂ ਨੇ ਆਪਣੇ ਆਪ 'ਤੇ ਕਈ ਬੰਧਨ ਲਾਏ ਹੋਏ ਸਨ। ਉਹਨਾਂ ਦੇ ਬਹੁਤ ਸਾਰੇ ਸਨਮਾਨਯੋਗ ਮੁਸਲਮਾਨ ਸ਼ਿਸ਼ ਸਨ। ਇਸੇ ਤਰ੍ਹਾਂ ਹੀ ਗੁਰੂ ਨਾਨਕ ਸਾਹਿਬ ਤੋਂ ਲੈ ਕੇ ਆਉਣ ਵਾਲੇ ਬਾਕੀ ਗੁਰੂ ਸਾਹਿਬਾਨ ਦੇ ਵੀ ਮੁਸਲਮਾਨ ਸ਼ਾਗਿਰਦ ਸਨ। ਆਪ ਦੀ ਬਹਾਦਰੀ ਉਦੋਂ ਪ੍ਰਗਟ ਹੋਵੇਗੀ ਜਦੋਂ ਸਾਰੇ ਮੁਸਲਮਾਨਾਂ ਸਮੇਤ ਹੋਰ ਧਰਮਾਂ ਵਾਲੇ ਵੀ ਆਪ ਦੇ ਮਿੱਤਰ ਬਣ ਜਾਣਗੇ।

ਉੱਤੋਂ ਉਹ ਭਾਵੇਂ ਸਿੱਖਾਂ ਨੂੰ ਕ੍ਰਿਪਾਨ ਧਾਰਨ ਕਰਨ ਨੂੰ ਆਖਦੇ ਹਨ ਪਰ ਅਸਲ ਵਿਚ ਉਹਨਾਂ ਦਾ ਮੰਤਵ ਦੂਰ ਦਾ ਵਿਖਾਵਾ ਸੀ। ਉਹਨਾਂ ਨੇ ਸਿੱਖਾਂ ਨੂੰ ਪਿਆਰ ਨਾਲ ਕ੍ਰਿਪਾਨ ਜੋ, ਉਹਨਾਂ ਦੇ ਧਾਰਮਿਕ ਵਿਸ਼ਵਾਸ ਦਾ ਜ਼ਰੂਰੀ ਚਿੰਨ੍ਹ ਹੈ, ਦੇ ਤਿਆਗ ਲਈ ਆਖਿਆ। ਉਹਨਾਂ ਨੇ ਆਖਿਆ :

ਸਿੱਖਾਂ ਨੂੰ ਚਾਹੀਦਾ ਹੈ ਕਿ ਉਹ ਮਹਾਨ ਅਤੇ ਉਤਕ੍ਰਿਸ਼ਟ ਅਹਿੰਸਾ ਅਪਨਾਉਣ ਜੋ ਕ੍ਰਿਪਾਨ ਦੀ ਬਹਾਦਰੀ ਨਾਲੋਂ ਬਹੁਤ ਮਹਾਨ ਤੇ ਉੱਚੀ ਹੈ। ਸਿੱਖ ਬੜੇ ਮਿਹਨਤੀ ਹਨ। ਉਹ ਕੈਨੇਡਾ ਵਿਚ ਵੀ ਵੱਸਦੇ ਹਨ। ਨਰੋਬੀ ਨੂੰ ਰੇਲਵੇ ਲਾਈਨ ਬਣਾਉਣ ਦਾ ਸਿਹਰਾ ਉਹਨਾਂ ਦੇ ਸਿਰ ਹੈ ਅਤੇ ਹੋਰ ਕਈ ਅਜਿਹੀਆਂ ਉਦਾਹਰਣਾਂ ਦੇ ਸਕਦਾ ਹਾਂ। ਮੈਂ ਉਹਨਾਂ ਨੂੰ

ਆਖਦਾ ਹਾਂ ਕਿ ਉਹ ਕਸਮ ਖਾ ਕੇਸ਼ਰਾਬ ਅਤੇ ਐਸ਼ਪ੍ਰਸਤੀ ਦਾ ਤਿਆਗ ਕਰ ਦੇਣ। ਮੈਂ ਸੁਣਿਆ ਹੈ ਕਿ ਸਿੱਖ ਇਸਤਰੀਆਂ ਵੀ ਇਹਨਾਂ ਆਦਤਾਂ ਵਿੱਚ ਗ੍ਰਸਤ ਹੋ ਰਹੀਆਂ ਹਨ। ਉਹਨਾਂ ਦਾ ਮੈਨੂੰ ਇਹ ਯਾਦ ਕਰਾਉਣਾ ਕਿ ਦੂਸਰੇ ਜ਼ਿਆਦਾ ਅੱਗੇ ਹਨ, ਕਾਫੀ ਨਹੀਂ ਹੈ। ਜੇਕਰ ਸਿੱਖਾਂ ਨੇ ਆਪਣਾ ਨਾਮ ਰੌਸ਼ਨ ਰੱਖਣਾ ਹੈ ਤਾਂ ਉਹ ਘੱਟ-ਗਿਣਤੀ ਹੁੰਦੇ ਹੋਏ ਵੀ ਆਪਣੇ ਅਜੋੜ ਜਾਂ ਬੇਮੇਲ ਹੌਂਸਲੇ ਅਤੇ ਠੀਕ ਵਿਚਾਰ ਰਾਹੀਂ ਹੀ ਰੱਖ ਸਕਦੇ ਹਨ। ਕ੍ਰਿਪਾਨ ਇਕ ਜੰਗਾਲਿਆ ਹੋਇਆ ਸ਼ਸਤਰ ਹੈ। ਇਸ ਦਾ ਥਾਂ ਲੈਣ ਵਾਲੀ, ਕੀਮਤ ਰਹਿਤ ਅਤੇ ਪ੍ਰਭਾਵਸ਼ਾਲੀ ਸ਼ਕਤੀ, ਆਤਮਿਕ ਸ਼ਕਤੀ ਹੈ ਜੋ ਅਬਨਾਸ਼ੀ ਹੈ।

ਉਹਨਾਂ ਨੇ ਫਿਰ ਆਖਿਆ :

ਸਿੱਖ ਬੜੇ ਬਹਾਦਰ ਹਨ ਅਤੇ ਉਹਨਾਂ ਵਿੱਚ ਹਰ ਸਿੱਖ ਆਪਣੇ ਆਪ ਨੂੰ ਸਵਾ ਲੱਖ ਦੇ ਬਰਾਬਰ ਸਮਝਦਾ ਹੈ। ਕੀ ਇਸ ਦਾ ਭਾਵ ਇਹ ਹੈ ਕਿ ਇਕ ਸਿੱਖ ਸਵਾ ਲੱਖ ਵਿਅਕਤੀਆਂ ਜਿੰਨਾ ਖੂਨ ਬਹਾ ਸਕਦਾ ਹੈ ? ਇਸ ਦਾ ਇਹ ਭਾਵ ਨਹੀਂ। ਇਸ ਦਾ ਭਾਵ ਹੈ ਕਿ ਇਕ ਸਿੱਖ ਸਵਾ ਲੱਖ ਦੇ ਮੁਕਾਬਲੇ ਵਿੱਚ ਖੜ੍ਹ ਸਕਦਾ ਹੈ। ਇਸ ਅਰਥ ਨਾਲ ਇਹ ਸਿੱਖਾਂ ਦੀ ਬਹਾਦਰੀ ਨੂੰ ਇਕ ਸ਼ਰਧਾਂਜਲੀ ਹੈ। ਸਿੱਖ ਅਪਰਾਧੀ ਦਾ ਸਾਥ ਨਾ ਦੇਵੇ ਅਤੇ ਨਾ ਹੀ ਅਜਿਹੇ ਅਪਰਾਧ ਹੁੰਦੇ ਦੇਖੇ। ਸਿੱਖ ਨੂੰ ਚਾਹੀਦਾ ਹੈ ਕਿ ਉਹ ਅਜਿਹੇ ਕਰਮ ਨੂੰ ਰੋਕਣ ਲਈ ਆਪਣੀ ਜਾਨ ਵੀ ਵਾਰ ਦੇਵੇ। ਸੋ ਮੇਰੀ ਸਿੱਖਾਂ ਨੂੰ ਸਿੱਖਿਆ ਹੈ ਕਿ ਭਾਵੇਂ ਇਤਿਹਾਸ ਵਿੱਚ ਕ੍ਰਿਪਾਨ ਦਾ ਪ੍ਰਯੋਗ ਜਿਹੋ ਜਿਹਾ ਮਰਜ਼ੀ ਹੋਵੇ, ਐਟਮ ਬੰਬਾਂ ਦੇ ਯੁਗ ਵਿੱਚ ਅਹਿੰਸਾ ਵਰਗਾ ਕੋਈ ਹਥਿਆਰ ਨਹੀਂ। ਜੇਕਰ ਮੈਂ ਅਹਿੰਸਾ ਦੀ ਸਿਫਾਰਸ਼ ਕਰਦਾ ਹਾਂ ਤਾਂ ਮੈਂ ਮੰਨਦਾ ਹਾਂ ਕਿ ਸੱਚੀ ਬਹਾਦਰੀ ਇਹੀ ਹਥਿਆਰ ਹੈ।

ਸੋ ਉਹਨਾਂ ਨੇ ਸਿੱਖਾਂ ਦੇ ਪਵਿੱਤਰ ਚਿੰਨ੍ਹ ਕ੍ਰਿਪਾਨ ਨੂੰ ਜ਼ੰਗਾਲਿਆ ਅਤੇ ਪੁਰਾਣਾ ਹਥਿਆਰ ਆਖ ਕੇ ਅਪਮਾਨਤ ਕੀਤਾ। ਜਦੋਂ ਕੁਝ ਸਿੱਖਾਂ ਨੇ ਆਪ ਦੇ ਪ੍ਰਭਾਵ ਹੇਠ ਕ੍ਰਿਪਾਨ ਦਾ ਤਿਆਗ ਕਰ ਦਿੱਤਾ ਤਾਂ ਆਪ ਨੇ ਉਹਨਾਂ ਨੂੰ ਪਬਲਿਕ ਸਾਹਮਣੇ ਪੇਸ਼ ਕਰਕੇ ਹੋਰਨਾਂ ਨੂੰ ਧਰਮਹੀਣ ਬਣਨ ਲਈ ਹੌਂਸਲਾ ਦਿੱਤਾ। ੬ ਜਨਵਰੀ ੧੯੪੭ ਨੂੰ ਜਦੋਂ ਉਹ ਬੰਗਾਲ ਦੇ ਪਿੰਡਾਂ ਦਾ ਦੌਰਾ ਕਰ ਰਹੇ ਸਨ ਤਾਂ

ਉਹਨਾਂ ਨੇ ਪ੍ਰਾਰਥਨਾ ਸਮੇਂ ਸਰੋਤਿਆਂ ਨੂੰ ਦੱਸਿਆ :

ਤੁਸੀਂ ਪੁੱਛੋਗੇ ਕਿ 'ਮੇਰੇ ਨਾਲ ਸਿੱਖ ਕਿਉਂ ਹਨ ?' ਇਹਨਾਂ ਨੂੰ ਸਰਕਾਰ ਨੇ ਨਿਯੁਕਤ ਨਹੀਂ ਕੀਤਾ। ਮੈਂ ਆਪ ਨੂੰ ਦੱਸ ਦਿੰਦਾ ਹਾਂ ਕਿ ਇਹਨਾਂ ਨੇ ਮੇਰੇ ਨਾਲ ਆਉਣ ਦੀ ਆਗਿਆ ਸਰਕਾਰ ਪਾਸੋਂ ਲਈ ਹੋਈ ਹੈ। ਇਹ ਇਥੇ ਦੰਗੇ-ਫਸਾਦ ਕਰਨ ਲਈ ਨਹੀਂ ਆਏ। ਇਸ ਦਾ ਸਬੂਤ ਹੈ ਕਿ ਇਹ ਸਿੱਖ ਕ੍ਰਿਪਾਨ ਬਿਨਾਂ ਆਏ ਹਨ। ਇਹ ਸਿੱਖ ਨਿਰਪੱਖ ਹੋ ਕੇ ਦੋਹਾਂ ਜਾਤੀਆਂ ਦੀ ਸੇਧ ਕਰਨ ਲਈ ਆਏ ਹਨ। ਸਭ ਤੋਂ ਪਹਿਲਾ ਸਬਕ ਜੋ ਨੇਤਾ ਜੀ ਨੇ ਆਜ਼ਾਦ ਹਿੰਦ ਫੌਜ ਨੂੰ ਦਿੱਤਾ ਸੀ ਉਹ ਇਹ ਸੀ ਕਿ ਹਿੰਦੂ, ਮੁਸਲਮਾਨ, ਈਸਾਈ, ਪਾਰਸੀ ਅਤੇ ਹੋਰ ਲੋਕ ਭਾਰਤ ਨੂੰ ਆਪਣੀ ਸਾਂਝੀ ਭੂਮੀ ਸਮਝਣ ਅਤੇ ਇਕੱਠੇ ਹੋ ਕੇ ਭਾਰਤ ਮਾਤਾ ਲਈ ਕੰਮ ਕਰਨ। ਮੇਰੀ ਸਿੱਖਿਆ ਅਧੀਨ ਸਿੱਖ ਇਥੇ ਦੋਹਾਂ ਜਾਤੀਆਂ ਦੀ ਸੇਵਾ ਕਰਨਾ ਚਾਹੁੰਦੇ ਹਨ। ਮੈਂ ਕਿਸ ਆਧਾਰ 'ਤੇ ਇਹਨਾਂ ਨੂੰ ਵਾਪਿਸ ਕਰ ਸਕਦਾ ਹਾਂ ? ਲੋਕ-ਵਿਖਾਵੇ ਲਈ ਨਹੀਂ ਸਗੋਂ ਸੱਚੇ ਜੋਸ਼ ਨਾਲ ਇਹ ਮੈਨੂੰ ਕੀਮਤੀ ਸਹਿਯੋਗ ਦੇ ਰਹੇ ਹਨ। ਜੇਕਰ ਮੈਂ ਇਹਨਾਂ ਦੀ ਸੇਵਾ ਲੈਣ ਤੋਂ ਇਨਕਾਰ ਕਰ ਦਿਆਂ ਤਾਂ ਮੈਂ ਆਪਣੇ ਆਪ ਤੋਂ ਗਿਰ ਜਾਵਾਂਗਾ ਅਤੇ ਆਪਣੇ ਆਪ ਨੂੰ ਕਾਇਰ ਸਮਝਾਂਗਾ। ਮੈਂ ਆਪ ਨੂੰ ਬੇਨਤੀ ਕਰਦਾ ਹਾਂ ਕਿ ਇਹਨਾਂ ਲੋਕਾਂ ਉੱਪਰ ਵਿਸ਼ਵਾਸ ਕਰੋ; ਇਹਨਾਂ ਨੂੰ ਆਪਣੇ ਭਰਾ ਸਮਝੋ ਅਤੇ ਇਹਨਾਂ ਦੀਆਂ ਸੇਵਾਵਾਂ ਸਵੀਕਾਰ ਕਰੋ। ਇਹ ਬਹੁਤ ਸਹਾਇਤਾ ਦੇਣ ਯੋਗ ਹਨ ਅਤੇ ਅਜਿਹੇ ਕੰਮਾਂ-ਕਾਰਾਂ ਦੇ ਤਜਰਬੇਕਾਰ ਹਨ। ਪਰਮਾਤਮਾ ਨੇ ਇਹਨਾਂ 'ਤੇ ਸਰੀਰਕ ਬਲ ਅਤੇ ਵਿਸ਼ਵਾਸ ਦੀ ਕ੍ਰਿਪਾ ਕੀਤੀ ਹੈ। ਜੇਕਰ ਮੈਂ ਦੇਖਿਆ ਕਿ ਜੋ ਕੁਝ ਮੈਂ ਸਿੱਖਾਂ ਬਾਰੇ ਆਖਿਆ ਹੈ ਉਹ ਗਲਤ ਹੈ ਤਾਂ ਮੈਂ ਇਨ੍ਹਾਂ ਨੂੰ ਵਾਪਿਸ ਭੇਜ ਦੇਵਾਂਗਾ।

ਇਸੇ ਤਰ੍ਹਾਂ ਦਿੱਲੀ ਵਿਖੇ ਪ੍ਰਾਰਥਨਾ ਸਮੇਂ ਉਹਨਾਂ ਨੇ ਆਖਿਆ :

"ਇਸ ਤੋਂ ਬਾਅਦ ਹਜ਼ਾਰਾ ਤੋਂ ਸਿੱਖ ਆਏ। ਉਹਨਾਂ ਨੇ ਕ੍ਰਿਪਾਨਾਂ ਨਹੀਂ ਪਾਈਆਂ ਜਾਪਦੀਆਂ ਸਨ।" ਉਹਨਾਂ ਨੇ ਵੱਖ-ਵੱਖ ਸਮੇਂ ਕਈ ਦਲੀਲਾਂ ਦੇ ਕੇ ਜਿਹੜੀਆਂ ਕਈ ਵਾਰ ਵਿਪਰੀਤ ਹੁੰਦੀਆਂ ਸਨ ਕ੍ਰਿਪਾਨ ਵਿਰੁੱਧ ਯੁੱਧ ਜਾਰੀ ਰੱਖਿਆ। ਉਹਨਾਂ ਨੇ ਲਿਖਿਆ :

ਬਹੁਤ ਵਰ੍ਹੇ ਪਹਿਲਾਂ ਮੈਂ ਨਨਕਾਣਾ ਸਾਹਿਬ ਵਿਖੇ ਆਖਿਆ

ਸੀ ਕਿ ਸਿੱਖਾਂ ਨੇ ਆਪਣੀ ਬਹਾਦਰੀ ਅਤੇ ਜੰਗੀ ਜ਼ੋਰ ਦਾ
ਸਬੂਤ ਦਿੱਤਾ ਹੈ ਪਰ ਗੁਰੂ ਗੋਬਿੰਦ ਸਿੰਘ ਜੀ ਦੇ ਆਦਰਸ਼ ਦੀ
ਪੂਰਤੀ ਉਦੋਂ ਹੋਵੇਗੀ, ਜਦੋਂ ਸਿੱਖ ਕ੍ਰਿਪਾਨ ਦੀ ਥਾਂ ਅਹਿੰਸਾ
ਦੀ ਆਤਮਿਕ ਕ੍ਰਿਪਾਨ ਧਾਰਨ ਕਰਨਗੇ। ਜਿੰਨਾ ਚਿਰ ਕੋਈ
ਵਿਅਕਤੀ ਕ੍ਰਿਪਾਨ ਧਾਰਨ ਕੀਤੇ ਰੱਖਦਾ ਹੈ, ਉਨਾ ਚਿਰ ਉਸ
ਨੂੰ ਪੂਰਨ ਨਿਰਭੈਤਾ ਪ੍ਰਾਪਤ ਨਹੀਂ ਹੋ ਸਕਦੀ। ਜਦੋਂ ਅਹਿੰਸਾ
ਦੀ ਕ੍ਰਿਪਾਨ ਆਪ ਦਾ ਸ਼ਸਤਰ ਹੋਵੇ ਤਾਂ ਦੁਨੀਆਂ ਦੀ ਕੋਈ
ਸ਼ਕਤੀ ਆਪ ਨੂੰ ਜਿੱਤ ਨਹੀਂ ਸਕਦੀ। ਇਹ ਜੇਤੂ ਅਤੇ ਹਾਰੇ
ਹੋਏ ਨੂੰ ਕਾਬਲ ਬਣਾਉਂਦੀ ਹੈ।

ਜਦੋਂ ਆਪ 'ਤੇ ਪ੍ਰਸ਼ਨ ਕੀਤਾ ਗਿਆ ਕਿ ਜੇਕਰ ਸਵੈ-ਰੱਖਿਆ ਲਈ ਕ੍ਰਿਪਾਨ ਦੀ ਵਰਤੋਂ ਕੀਤੀ ਜਾਵੇ ਤਾਂ 'ਕੀ ਇਹ ਅਹਿੰਸਾ ਨੂੰ ਤੋੜਨਾ ਹੋਵੇਗਾ ?' ਤਾਂ ਆਪ ਨੇ ਪਹਿਲੀ ਗੱਲ ਦਾ ਖੰਡਨ ਕਰਦਿਆਂ ਆਖਿਆ :

> ਇਥੋਂ ਤਾਈਂ ਕਿ ਵਾਵੈਲ, ਐਉਚਿਨਿਕ ਜਾਂ ਹਿਟਲਰ ਨੇ ਵੀ ਲੋੜ ਬਿਨਾਂ ਕ੍ਰਿਪਾਨ ਦਾ ਪ੍ਰਯੋਗ ਨਹੀਂ ਕੀਤਾ ਪਰ ਅਜਿਹਾ ਇਸ ਨੂੰ ਅਹਿੰਸਾ ਨਹੀਂ ਬਣਾਉਂਦਾ। ਇਹ ਹਿੰਸਾ ਹੈ ਭਾਵੇਂ ਇਸ ਦੀ ਉਚਿਤਤਾ ਲਈ ਕੋਈ ਦਲੀਲ ਵੀ ਦਿੱਤੀ ਜਾਵੇ।

ਉਹਨਾਂ ਨੇ ਸਿੱਖਾਂ ਨੂੰ ਆਪਣੇ ਧਾਰਮਿਕ ਚਿੰਨ੍ਹ ਕ੍ਰਿਪਾਨ ਤੋਂ ਵੰਚਿਤ ਕਰਨ ਲਈ ਪ੍ਰੇਰਿਆ ਹੀ ਨਹੀਂ ਸਗੋਂ ਮਜ਼ਬੂਰ ਵੀ ਕੀਤਾ। ਅੰਗਰੇਜ਼ ਸਰਕਾਰ ਨੇ ਭਾਰਤ ਵਿੱਚ ਸਿੱਖਾਂ ਦੇ ਕ੍ਰਿਪਾਨ ਪਾਉਣ 'ਤੇ ਰੋਕ ਲਾ ਦਿੱਤੀ। ਇਸ ਦੇ ਵਿਰੁੱਧ ਅੰਦੋਲਨ ਚੱਲ ਪਿਆ ਅਤੇ ਸਰਕਾਰ ਨੂੰ ਇਹ ਰੋਕ ਹਟਾਉਣੀ ਪਈ। ਇਥੇ ਤਾਈਂ ਕਿ ਸਭ ਤੋਂ ਵੱਡੀ ਕਚਹਿਰੀ ਪ੍ਰੀਵੀ ਕੌਂਸਲ ਨੇ ਵੀ ਸਿੱਖਾਂ ਨੂੰ ਕ੍ਰਿਪਾਨ ਧਾਰਮਿਕ ਚਿੰਨ੍ਹ ਕਾਰਨ ਪਾਉਣ ਦੇ ਹੱਕ ਦੀ ਹਮਾਇਤ ਕੀਤੀ ਪਰ ਗਾਂਧੀ ਜੀ ਨੇ ਇਸ ਰੋਕ ਦੀ ਵਕਾਲਤ ਕੀਤੀ। ਗਾਂਧੀ ਨੇ ਆਖਿਆ :

> ਜਦੋਂ ਕ੍ਰਿਪਾਨ 'ਤੇ ਕਿਸੇ ਖਾਸ ਆਕਾਰ ਤੋਂ ਵੱਧ ਰੱਖਣ ਉਪਰ ਰੋਕ ਲੱਗ ਗਈ ਤਾਂ ਮੇਰੇ ਪਾਸ ਕਈ ਸਿੱਖ ਮਿੱਤਰਾਂ ਨੇ ਸਿਫਾਰਸ਼ ਕੀਤੀ ਕਿ ਮੈਂ ਇਸ ਰੋਕ ਅਤੇ ਆਕਾਰ ਦੇ ਹੁਕਮ ਨੂੰ ਹਟਾਉਣ ਲਈ ਆਪਣਾ ਪ੍ਰਭਾਵ ਵਰਤਾਂ।

ਉਹਨਾਂ ਨੇ ਪ੍ਰੀਵੀ ਕੌਂਸਲ ਦੇ ਫੈਸਲੇ ਦਾ ਵੀ ਹਵਾਲਾ ਦਿੱਤਾ, ਜਿਸ ਅਨੁਸਾਰ ਹਰ ਸਿੱਖ ਕਿਸੇ ਆਕਾਰ ਦੀ ਕ੍ਰਿਪਾਨ ਧਾਰਨ ਕਰ ਸਕਦਾ ਹੈ। ਉਹਨਾਂ ਨੇ ਉਸ ਫੈਸਲੇ ਦਾ ਅਧਿਐਨ ਨਹੀਂ ਸੀ ਕੀਤਾ ਹੋਇਆ। ਉਹਨਾਂ ਦੀ ਸਮਝ ਅਨੁਸਾਰ ਜੱਜਾਂ ਨੇ ਕ੍ਰਿਪਾਨ ਦਾ ਅਰਥ ਕਿਸੇ ਵੀ ਆਕਾਰ ਦੀ ਕ੍ਰਿਪਾਨ ਤੋਂ ਲੈ ਲਿਆ ਹੈ।

ਉਸ ਵੇਲੇ ਦੀ ਪੰਜਾਬ ਸਰਕਾਰ ਨੇ ਪ੍ਰੀਵੀ ਕੌਂਸਲ ਦਾ ਫੈਸਲਾ ਮੰਨਿਆ ਅਤੇ ਘੋਸ਼ਿਤ ਕਰ ਦਿੱਤਾ ਕਿ ਹਰ ਕੋਈ ਕ੍ਰਿਪਾਨ ਧਾਰਨ ਕਰ ਸਕਦਾ ਹੈ। ਸੋ ਪੰਜਾਬ ਵਿੱਚ ਹਰ ਵਿਅਕਤੀ ਆਪਣੇ ਮਨ-ਪਸੰਦ ਦੇ ਆਕਾਰ ਦੀ ਕ੍ਰਿਪਾਨ ਧਾਰਨ ਕਰ ਸਕਦਾ ਹੈ।

ਗਾਂਧੀ ਜੀ ਨੇ ਆਖਿਆ :

> ਮੈਨੂੰ ਸਿੱਖਾਂ ਜਾਂ ਪੰਜਾਬ ਸਰਕਾਰ ਨਾਲ ਕੋਈ ਹਮਦਰਦੀ ਨਹੀਂ ਹੈ। ਕਈ ਸਿੱਖ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿੱਚੋਂ ਉਦਾਹਰਣਾਂ ਲੈ ਕੇ ਮੇਰੇ ਪਾਸ ਆਏ ਅਤੇ ਮੇਰੇ ਮੱਤ ਦਾ ਸਮਰਥਨ ਕੀਤਾ ਕਿ ਕ੍ਰਿਪਾਨ ਦਾ ਅਰਥ ਕਦੇ ਵੀ ਜ਼ੁਲਮ ਕਰਨ ਵਾਲਾ ਹਥਿਆਰ ਨਹੀਂ ਹੈ, ਜਾਂ ਇਸ ਦੀ ਹੋਰ ਤਰ੍ਹਾਂ ਵਰਤੋਂ ਕਰਨਾ ਨਹੀਂ ਜੋ ਸਿੱਖ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਮੰਨਦਾ ਹੈ ਉਹ ਖਾਸ ਸਮੇਂ 'ਤੇ ਜਦੋਂ ਮਜ਼ਲੂਮ ਇਸਤਰੀਆਂ, ਬੱਚਿਆਂ ਜਾਂ ਬਜ਼ੁਰਗਾਂ ਦੀ ਰੱਖਿਆ ਕਰਨੀ ਹੋਵੇ ਤਾਂ ਜ਼ਾਲਮਾਂ ਵਿਰੁੱਧ ਕ੍ਰਿਪਾਨ ਦਾ ਪ੍ਰਯੋਗ ਕਰਦਾ ਹੈ। ਇਹੀ ਕਾਰਨ ਸੀ ਕਿ ਇਕੱਲੇ ਸਿੱਖ ਨੂੰ ਸਵਾ ਲੱਖ ਦੇ ਬਰਾਬਰ ਸਮਝਿਆ ਜਾਂਦਾ ਸੀ। ਇਸ ਲਈ ਜੋ ਸਿੱਖ ਸ਼ਰਾਬ ਪੀਂਦਾ ਹੈ, ਕੁਕਰਮ ਕਰਦਾ ਹੈ, ਉਸ ਨੂੰ ਹੱਕ ਨਹੀਂ ਹੈ ਕਿ ਉਹ ਧਾਰਮਿਕ ਚਿੰਨ੍ਹ ਕ੍ਰਿਪਾਨ ਧਾਰਨ ਕਰੇ, ਜੋ ਪਵਿੱਤ੍ਰਤਾ ਅਤੇ ਰੁਕਾਵਟ ਦਾ ਚਿੰਨ੍ਹ ਹੈ, ਜਿਸ ਦੀ ਵਰਤੋਂ ਖਾਸ ਦੱਸੇ ਢੰਗ ਨਾਲ ਕੀਤੀ ਜਾਂਦੀ ਹੈ।

ਉਹ ਇਸ ਵਿਚਾਰ ਦੇ ਧਾਰਨੀ ਸਨ ਕਿ ਇਹ ਫਜ਼ੂਲ ਤੇ ਹਾਨੀਕਾਰਕ ਵਿਚਾਰ ਹੈ ਕਿ ਪ੍ਰੀਵੀ ਕੌਂਸਲ ਦੇ ਪਹਿਲੇ ਫੈਸਲੇ ਦਾ ਇਸ ਖੁਲ੍ਹ ਨੂੰ ਉਚਿਤ ਸਿੱਧ ਕਰਨ ਲਈ ਪ੍ਰਯੋਗ ਕੀਤਾ ਜਾਵੇ। ਅਸੀਂ ਹੁਣੇ ਹੀ ਬੰਧਨਾਂ ਤੋਂ ਬਾਹਰ ਨਿਕਲੇ ਹਾਂ। ਆਜ਼ਾਦੀ ਦੀ ਹਾਲਤ ਵਿੱਚ ਇਹ ਬਿਲਕੁਲ ਅਯੋਗ ਹੈ ਕਿ ਚੰਗੇ ਬੰਧਨ ਤੋੜੇ ਜਾਣ, ਜਿਨ੍ਹਾਂ ਵਿੱਚ ਸਮਾਜ ਤਰੱਕੀ ਕਰ ਸਕਦਾ ਹੈ-ਸੋ ਮੈਂ ਸਿੱਖ-ਮਿੱਤਰਾਂ ਨੂੰ ਬੇਨਤੀ ਕਰਦਾ ਹਾਂ ਕਿ ਮਹਾਨ ਸਿੱਖ ਧਰਮ ਕਿਸੇ ਭੈੜੇ ਕੰਮ ਲਈ ਕ੍ਰਿਪਾਨ ਦਾ ਪ੍ਰਯੋਗ ਕਰ ਕੇ ਕਲੰਕਿਤ ਨਾ ਕਰਨ। ਉਹ ਜੋ ਕੁਝ ਸ਼ਹੀਦਾਂ ਨੇ ਬਣਾਇਆ ਹੈ ਅਤੇ ਜਿਸ ਦੀ ਬਹਾਦਰੀ 'ਤੇ ਸਾਰੀ ਮਾਨਵਤਾ ਮਾਣ ਕਰਦੀ ਹੈ, ਨੂੰ ਬਦਨਾਮ ਨਾ ਕਰਨ।

ਜਿਵੇਂ-ਕਿਵੇਂ ਗਾਂਧੀ ਜੀ ਸਿੱਖਾਂ ਨੂੰ ਚੱਲੇ ਆ ਰਹੇ ਬਾਹਰੀ ਚਿੰਨ੍ਹ ਕ੍ਰਿਪਾਨ ਤੋਂ ਵੰਚਿਤ ਕਰਨ ਦੇ ਆਸ਼ੇ ਵਿੱਚ ਸਫਲ ਨਾ ਹੋਏ। ਜਿਵੇਂ ਹਿੰਦੂਆਂ ਲਈ ਜਨੇਊ ਪਵਿੱਤਰ ਹੈ ਤਿਵੇਂ ਸਿੱਖ ਲਈ ਕ੍ਰਿਪਾਨ। ਸਿੱਖਾਂ ਨੇ ਉਹਨਾਂ ਨੂੰ ਅਜਿਹੇ ਗੈਰ-ਜ਼ਿੰਮੇਵਾਰ ਕਥਨਾਂ ਕਾਰਨ ਕਾਫੀ ਧਿਰਕਾਰਾਂ ਪਾਈਆਂ ਅਤੇ ਸਿੱਖਾਂ ਵਿੱਚ ਉਹ ਕਾਫ਼ੀ ਬਦਨਾਮ ਹੋ ਗਏ।

# ਵੰਡ ਦੇ ਝਗੜੇ ਅਤੇ ਉਸ ਤੋਂ ਉਪਰੰਤ

ਗਾਂਧੀ ਜੀ ਨੇ ਜਲਦੀ ਹੀ ਮਹਿਸੂਸ ਕਰ ਲਿਆ ਕਿ ਮੈਂ ਸਿੱਖਾਂ ਦਾ ਵਿਸ਼ਵਾਸ ਆਪਣੀਆਂ ਸਿੱਖ-ਵਿਰੋਧੀ ਨੀਤੀਆਂ ਕਾਰਨ ਗੁਆ ਲਿਆ ਹੈ, ਇਸ ਕਰਕੇ ਉਹਨਾਂ ਨੇ ਸਿੱਖਾਂ ਨੂੰ ਬਦਨਾਮ ਕਰਨ ਲਈ ਇਕ ਘਟੀਆ ਅਤੇ ਵੈਰੀ ਪ੍ਰਕਾਰ ਦੀ ਲਹਿਰ ਚਲਾਈ, ਜਿਸ ਦਾ ਮੰਤਵ ਸਿੱਖਾਂ ਨੂੰ ਬਦਨਾਮ ਕਰਨਾ ਸੀ। ਸਿੱਖਾਂ ਨੇ ਗਾਂਧੀ ਜੀ ਦੇ ਵਿਚਾਰ-ਰਹਿਤ ਭਾਸ਼ਨਾਂ ਵਿਰੁੱਧ ਰੋਸ ਪ੍ਰਗਟ ਕਰਨ ਲਈ ਆਵਾਜ਼ ਉਠਾਈ। ਸ. ਸੰਤ ਸਿੰਘ ਲਾਇਲਪੁਰੀ ਨੇ ਗਾਂਧੀ ਜੀ ਨੂੰ ਬੇਨਤੀ ਕੀਤੀ ਕਿ ਉਹ ਸਿੱਖਾਂ ਦੀ ਸਥਿਤੀ ਨੂੰ ਠੀਕ ਤਰ੍ਹਾਂ ਪੇਸ਼ ਕਰਨ ਅਤੇ ਉਹਨਾਂ ਦੀ ਨਿੰਦਾ ਕਰਨੋਂ ਟਲ ਜਾਣ, ਪਰ ਗਾਂਧੀ ਜੀ ਨੇ ਜਲਦੀ ਹੀ ਮਹਿਸੂਸ ਕਰ ਲਿਆ ਕਿ ਸਿੱਖਾਂ ਦਾ ਉਹਨਾਂ ਦੀ ਅਗਵਾਈ ਵਿੱਚ ਬਿਲਕੁਲ ਵਿਸ਼ਵਾਸ ਨਹੀਂ ਰਿਹਾ। ਤਦ ਉਹ ਬੇਸੰਕੋਚ ਸਿੱਖਾਂ ਦੀ ਨਿੰਦਾ ਕਰਨ ਲੱਗ ਪਏ। ਉਹਨਾਂ ਨੇ ਪ੍ਰਾਰਥਨਾ ਸਮੇਂ ਦੱਸਿਆ :

> ਇਸ ਸਮੇਂ ਠੀਕ ਰਹੇਗਾ ਕਿ ਭੂਤ-ਪੂਰਵ ਐਮ.ਐਲ.ਏ. ਸ. ਸੰਤ ਸਿੰਘ ਦੇ ਲੰਮੇ ਪੱਤਰ ਉੱਪਰ ਇਸ ਸਥਿਤੀ 'ਤੇ ਵਿਚਾਰ ਕੀਤਾ ਜਾਵੇ। ਉਹਨਾਂ ਨੇ ਸਿੱਖਾਂ ਲਈ ਜ਼ੋਰਦਾਰ ਬਚਾਓ ਪੱਖ ਲਿਖਿਆ ਹੈ। ਉਹਨਾਂ ਨੇ ਮੇਰੇ ਪਿਛਲੇ ਬੁੱਧਵਾਰ ਵਾਲੇ ਦਿਨ ਪ੍ਰਾਰਥਨਾ-ਭਾਸ਼ਨ ਵਿੱਚ ਉਹ ਅਰਥ ਪੜ੍ਹਿਆ ਹੈ ਜੋ ਕਿ ਉਹਨਾਂ ਸ਼ਬਦਾਂ ਵਿੱਚ ਨਹੀਂ ਸੀ ਅਤੇ ਨਿਸਚੇ ਹੀ ਉਹ ਅਰਥ ਮੈਂ ਨਹੀਂ ਸੋਚਿਆ। ਸਰਦਾਰ ਜੀ ਮੇਰੇ ਸਿੱਖਾਂ ਨਾਲ ਮਿਲਾਪ ਤੋਂ ਸ਼ਾਇਦ ਜਾਣੂੰ ਹਨ ਜੋ ਮੇਰੀ ੧੯੧੫ ਦੀ ਦੱਖਣੀ ਅਫਰੀਕਾ ਦੀ ਵਾਪਸੀ ਤੋਂ ਬਾਅਦ ਦਾ ਬਣਿਆ ਹੋਇਆ ਹੈ। ਕਦੇ ਸਮਾਂ ਸੀ ਜਦੋਂ ਮੇਰਾ ਕਹਿਆ ਹੋਇਆ ਸ਼ਬਦ ਸਿੱਖਾਂ ਲਈ ਕਾਨੂੰਨ ਸੀ-ਜਿਵੇਂ, ਹਿੰਦੂ ਅਤੇ ਮੁਸਲਮਾਨਾਂ ਲਈ। ਸਮੇਂ ਨਾਲ ਚਾਲ-ਢਾਲ ਬਦਲ ਗਈ ਹੈ ਪਰ ਮੈਨੂੰ ਯਕੀਨ ਹੈ ਕਿ ਮੈਂ ਨਹੀਂ ਬਦਲਿਆ। ਸ਼ਾਇਦ ਸਰਦਾਰ ਜੀ ਸਿੱਖਾਂ ਵਿੱਚ ਮੌਜੂਦਾ ਝੁਕਾਅ ਨੂੰ ਨਹੀਂ ਦੇਖਦੇ। ਮੈਂ ਉਹਨਾਂ ਦਾ ਪ੍ਰਵਾਨਿਤ ਨਿਰਪੱਖ ਮਿੱਤਰ ਹਾਂ ਅਤੇ ਮੇਰਾ ਕੋਈ ਸਵਾਰਥ ਨਹੀਂ ਹੈ। ਮੈਂ ਨਿਝੱਕ ਅਤੇ ਸਪੱਸ਼ਟ ਰੂਪ ਵਿੱਚ ਬੋਲਦਾ ਹਾਂ ਕਿਉਂਕਿ ਮੈਂ ਸੱਚਮੁਚ ਉਹਨਾਂ ਦਾ ਮਿੱਤਰ ਹਾਂ ਅਤੇ ਮੈਂ ਇਹ ਕਹਿਣ ਦਾ ਹੌਂਸਲਾ ਕਰ ਸਕਦਾ ਹਾਂ ਕਿ ਕਈ ਵਾਰੀ ਸਿੱਖਾਂ ਦੀ ਸਥਿਤੀ ਦਾ ਬਚਾਓ ਮੇਰੀ ਸਿੱਖਿਆ ਮੰਨਣ ਕਰਕੇ ਹੀ ਹੋਇਆ ਹੈ। ਸੋ

> ਮੈਨੂੰ ਯਾਦ ਕਰਾਉਣ ਵਾਲਾ ਨਹੀਂ ਚਾਹੀਦਾ ਕਿ ਮੈਂ ਸਿੱਖ ਜਾਂ ਹੋਰ ਜਾਤੀ ਬਾਰੇ ਸਾਵਧਾਨ ਹੋ ਕੇ ਬੋਲਾਂ। ਸਰਦਾਰ ਤੇ ਹੋਰ ਹਰ ਸਿੱਖ ਜੋ ਇਸ ਕੌਮ ਦੀ ਭਲਾਈ ਦਾ ਚਾਹਵਾਨ ਹੈ ਉਸ ਨੂੰ ਚਾਹੀਦਾ ਹੈ ਕਿ ਇਸ ਮਹਾਨ ਅਤੇ ਬਹਾਦਰ ਕੌਮ ਨੂੰ ਪਾਗਲਪੁਣੇ, ਸ਼ਰਾਬ ਪੀਣ ਅਤੇ ਹੋਰ ਬੁਰਾਈਆਂ ਜੋ ਇਸ ਵਿੱਚ ਹਨ, ਤੋਂ ਬਚਣ ਵਿੱਚ ਮਦਦ ਕਰੇ। ਉਹਨਾਂ ਨੂੰ ਤਲਵਾਰ ਮਿਆਨ ਵਿੱਚ ਪਾ ਲੈਣੀ ਚਾਹੀਦੀ ਹੈ ਜਿਸ ਨੂੰ ਉਹਨਾਂ ਨੇ ਕਲਾ-ਕੌਸ਼ਲ-ਨਾਲ ਬੜੀ ਬੁਰੀ ਤਰ੍ਹਾਂ ਵਰਤਿਆ ਹੈ। ਉਹਨਾਂ ਨੂੰ ਪ੍ਰੀਵੀ ਕੌਂਸਲ ਦੇ ਇਸ ਫੈਸਲੇ ਕਾਰਨ ਮੂਰਖ ਨਾ ਬਣਨ ਦਿਓ ਕਿ ਕ੍ਰਿਪਾਨ ਕਿਸੇ ਵੀ ਲੰਬਾਈ ਦੀ ਤਲਵਾਰ ਹੈ। ਕ੍ਰਿਪਾਨ ਉਸ ਸਮੇਂ ਪਵਿੱਤਰ ਨਹੀਂ ਰਹਿੰਦੀ ਜਦੋਂ ਇਹ ਚਰਿੱਤਰ-ਭ੍ਰਿਸ਼ਟ ਅਤੇ ਸ਼ਰਾਬੀ ਦੇ ਹੱਥ ਵਿੱਚ ਚਲੀ ਜਾਂਦੀ ਹੈ ਅਤੇ ਜਿਵੇਂ-ਕਿਵੇਂ ਵੀ ਮਰਜ਼ੀ ਨਾਲ ਵਰਤੀ ਜਾਵੇ। ਇਸ ਪਵਿੱਤਰ ਵਸਤ ਨੂੰ ਪਵਿੱਤਰ ਅਤੇ ਅਸੂਲੀ ਅਵਸਰਾਂ 'ਤੇ ਹੀ ਵਰਤਿਆ ਜਾਣਾ ਚਾਹੀਦਾ ਹੈ। ਕ੍ਰਿਪਾਨ ਬਿਨਾਂ ਸ਼ੱਕ ਸ਼ਕਤੀ ਦਾ ਚਿੰਨ੍ਹ ਹੈ, ਜੋ ਆਪਣੇ ਪਾਉਣ ਵਾਲੇ ਦੀ ਪੂਜਾ ਕਰਾਉਂਦੀ ਹੈ, ਜੇਕਰ ਉਹ ਆਪਣੇ ਉਪਰ ਸਖਤ ਸੰਜਮ ਵਰਤੇ ਅਤੇ ਇਸ ਨੂੰ ਸਿਰਫ ਵੱਡੀਆਂ ਔਕੜਾਂ ਸਮੇਂ ਵਰਤੇ ਜੋ ਉਸ ਦੇ ਸਾਹਮਣੇ ਆਉਣ।

ਇਉਂ ਜਾਪਦਾ ਹੈ ਕਿ ਜਿਵੇਂ ਗਾਂਧੀ ਜੀ ਸਿੱਖਾਂ ਨੂੰ ਪਾਗਲ, ਸ਼ਰਾਬੀ ਅਤੇ ਚਰਿੱਤਰਹੀਣ ਕਹਿ ਕੇ ਸੰਤੁਸ਼ਟ ਨਹੀਂ ਹੋਏ-ਉਹਨਾਂ ਨੇ ਆਪਣੇ ਆਪ ਨੂੰ ਸਿੱਖ ਇਤਿਹਾਸ ਦਾ ਵਿਦਵਾਨ ਸਮਝ ਕੇ ਸਿੱਖਾਂ ਨੂੰ 'ਭਾਰਤ ਲਈ ਭੈਅ' ਆਖ ਕੇ ਦੁਰਕਾਰਿਆ। ਆਪਣੇ ਭਾਸ਼ਨ ਨੂੰ ਜਾਰੀ ਰਖਦਿਆਂ ਉਹਨਾਂ ਨੇ ਆਖਿਆ :

> ਸਰਦਾਰ ਜੀ ਮੈਨੂੰ ਮੁਆਫ ਕਰਨਗੇ, ਜਦੋਂ ਮੈਂ ਆਖਦਾ ਹਾਂ ਕਿ ਮੈਂ ਬੜੀ ਚੰਗੀ ਤਰ੍ਹਾਂ ਸਿੱਖ ਇਤਿਹਾਸ ਪੜ੍ਹਿਆ ਹੈ ਅਤੇ ਆਦਿ ਗ੍ਰੰਥ ਸਾਹਿਬ ਦੇ ਨਿਚੋੜ ਨੂੰ ਪਾਨ ਕੀਤਾ ਹੈ। ਇਸ ਗ੍ਰੰਥ ਦੇ ਸਿਧਾਂਤਾਂ ਨੂੰ ਵਾਚ ਕੇ ਜੋ ਕੁਝ ਵੀ ਸਿੱਖਾਂ ਵੱਲੋਂ ਕੀਤਾ ਗਿਆ ਹੈ, ਉਸ ਨੂੰ ਅਨੁਚਿਤ ਅਤੇ ਆਤਮਘਾਤੀ ਕਹਿ ਸਕਦੇ ਹਾਂ। ਸਿੱਖਾਂ ਦੀ ਬਹਾਦਰੀ ਅਤੇ ਏਕਤਾ ਨੂੰ ਕਿਸੇ ਵੀ ਹਾਲਤ ਵਿੱਚ ਨਸ਼ਟ ਨਹੀਂ ਹੋਣ ਦੇਣਾ ਚਾਹੀਦਾ। ਇਹ ਸਾਰੇ ਭਾਰਤ ਲਈ ਇਕ ਵਰਦਾਨ ਹੋਣੀ ਚਾਹੀਦੀ ਹੈ, ਲਾਹਨਤ ਨਹੀਂ।

ਗਾਂਧੀ ਜੀ ਨੇ ਸਿੱਖਾਂ ਨੂੰ ਲੋਕਾਂ ਵਿੱਚ ਬਦਨਾਮ ਕਰਨ ਦਾ ਹਰ ਮੌਕਾ ਮਾਣਿਆਂ।

ਆਪ ਨੇ ਸਿੱਖਾਂ ਨੂੰ ਇਥੋਂ ਤਾਈਂ ਕਿ ਛੋਟੀਆਂ-ਛੋਟੀਆਂ ਗਲਤੀਆਂ ਨੂੰ ਵੀ ਸਭਿਆਚਾਰ ਦੇ ਆਧਾਰ 'ਤੇ ਨਿੰਦਿਆ। ਉਹਨਾਂ ਨੇ ਇਸਤਰੀਆਂ ਦੇ ਸਲੀਕੇ ਨੂੰ ਵੀ ਨਾ ਛੱਡਿਆ। ਆਪ ਦੀ ਸਫਾਈ ਲਈ ਥੋਥੀ ਪੂਜਾ ਇਹ ਸਿੱਧ ਕਰਨ ਦਾ ਬਹਾਨਾ ਸੀ ਕਿ ਸਿੱਖ ਨਾਲ ਰਹਿਣਾ ਕਠਿਨ ਹੈ। ੨੯ ਜਨਵਰੀ ੧੯੪੭ ਨੂੰ ਗੁਰੂ ਨਾਨਕ ਸਾਹਿਬ ਦੇ ਗੁਰਪੁਰਬ ਸਮੇਂ ਸਿੱਖ-ਸੰਗਤਾਂ ਨੂੰ ਦਿੱਲੀ ਵਿਖੇ ਭਾਸ਼ਨ ਦਿੰਦਿਆਂ ਆਖਿਆ :

> ਮੈਂ ਡਰਦਾ ਹਾਂ ਕਿ ਸ਼ਾਇਦ ਮੈਂ ਉਹ ਕੁਝ ਨਾ ਆਖ ਸਕਾਂ ਜੋ ਮੈਂ ਆਖਣਾ ਸੀ। ਮੈਂ ਆਸ ਕਰਦਾ ਹਾਂ ਕਿ ਆਪ ਸਾਰੇ ਸੈਨਿਕ ਢਾਂਚੇ ਵਿੱਚੋਂ ਗੁਜ਼ਰੇ ਹੋਣ ਕਾਰਨ ਸੰਪੂਰਨ ਚੁੱਪ ਬਖਸ਼ੋਗੇ ਪਰ ਅਨੁਸ਼ਾਸਨ ਭੈਣਾਂ ਪਾਸ ਨਹੀਂ ਪੁੱਜਾ, ਜਿਸ ਕਰਕੇ ਉਹ ਸਭਾ ਦੇ ਨਿਯਮਾਂ ਨੂੰ ਨਿਭਾਉਣ ਦੇ ਯੋਗ ਨਹੀਂ ਹਨ। ਕੁਝ ਵਰ੍ਹੇ ਪਹਿਲਾਂ ਜਦੋਂ ਮੈਂ ਅੰਮ੍ਰਿਤਸਰ ਵਿਖੇ ਸਾਂ ਤਾਂ ਵੀ ਅਜਿਹਾ ਹੀ ਤਜਰਬਾ ਹੋਇਆ। ਆਪ ਮੰਨੋਗੇ ਕਿ ਕਸੂਰ ਮਰਦਾਂ ਦਾ ਹੀ ਹੈ। ਜਦੋਂ ਮੈਂ ਸਭਾ ਸਥਾਨ 'ਤੇ ਪੁੱਜਿਆ ਤਾਂ ਦੇਖਿਆ ਕਿ ਕੇਲਿਆਂ ਤੇ ਸੰਤਰਿਆਂ ਦੇ ਛਿੱਲੜ ਇਧਰ-ਉਧਰ ਸੁੱਟੇ ਪਏ ਹਨ। ਇਸ ਕਾਰਨ ਸਥਾਨ ਗੰਦਾ ਹੀ ਨਹੀਂ ਸਗੋਂ ਤੁਰਨ ਲਈ ਖਤਰਨਾਕ ਵੀ ਹੋ ਗਿਆ ਸੀ। ਸੜਕਾਂ ਅਤੇ ਮਾਰਗ ਸਾਫ ਰੱਖਣੇ ਸਿੱਖਣੇ ਚਾਹੀਦੇ ਹਨ, ਜਿਸ ਤਰ੍ਹਾਂ ਘਰਾਂ ਦੇ ਫਰਸ਼ ਸਾਫ ਰੱਖੀਦੇ ਹਨ। ਜੇਕਰ ਕੂੜਾ ਪਾਉਣ ਵਾਲੇ ਉਚਿਤ ਟੀਨ ਨਾ ਹੋਣ ਤਾਂ ਮੈਂ ਗੰਦਗੀ ਲੋਕਾਂ ਨੂੰ ਕਾਗਜ਼ ਦੇ ਟੁਕੜਿਆਂ ਵਿੱਚ ਪਾਉਂਦੇ ਦੇਖਿਆ ਹੈ ਤੇ ਕੁਝ ਚਿਰ ਲਈ ਜੇਬਾਂ ਵਿੱਚ ਰੱਖਦੇ ਹੋਏ ਦੇਖਿਆ ਹੈ-ਜਿੰਨਾ ਚਿਰ ਉਹ ਠੀਕ ਸਥਾਨ 'ਤੇ ਨਾ ਸੁੱਟੇ ਜਾ ਸਕਣ। ਇਹ ਆਦਮੀਆਂ ਦਾ ਫਰਜ਼ ਹੈ ਜਿਹਨਾਂ ਨੇ ਸਮਾਜਿਕ ਨਿਯਮ ਸਿੱਖੇ ਹੋਏ ਹਨ ਕਿ ਉਹ ਇਸਤਰੀ ਜਾਤੀ ਨੂੰ ਵੀ ਸਿਖਾਉਣ।

ਭਾਰਤ ਦੀ ਵੰਡ ਸਮੇਂ ਜੋ ਸਖ਼ਤ ਮੁਸੀਬਤਾਂ ਪੰਜਾਬੀਆਂ ਨੂੰ ਝੱਲਣੀਆਂ ਪਈਆਂ ਹਨ, ਉਹਨਾਂ ਵਿੱਚੋਂ ਅਧਿਕਤਰ ਦੀ ਜ਼ਿੰਮੇਵਾਰੀ ਪੂਰੀ ਤਰ੍ਹਾਂ ਗਾਂਧੀ ਜੀ ਉੱਪਰ ਹੈ। ਜਦੋਂ ਸਿੱਖਾਂ ਨੂੰ ਆਪਣੇ ਭਵਿੱਖ ਬਾਰੇ ਸ਼ੰਕਾ ਹੋ ਗਿਆ ਅਤੇ ਉਹਨਾਂ ਨੇ ਆਪਣੀ ਜਾਇਦਾਦ ਤੇ ਧਰਮ ਦੀ ਰੱਖਿਆ ਲਈ ਨਿੱਗਰ ਰੱਖਿਆ ਦੀ ਮੰਗ ਕੀਤੀ, ਤਾਂ ਗਾਂਧੀ ਜੀ ਨੇ 'ਸ਼ਲਾਘਾਯੋਗ' ਭਰੋਸੇ, ਜਿਹੜੇ ਝੂਠੇ ਅਤੇ ਫਰੇਬਾਂ ਭਰਪੂਰ ਸਨ, ਦੇ ਕੇ ਸ਼ਾਂਤ ਕਰ ਦਿੱਤਾ। ਮੁਸਲਮਾਨਾਂ ਦੇ ਯੋਜਨਿਤ ਅਤੇ ਪਹਿਲਾਂ ਸੋਚੇ ਗਏ ਹਮਲੇ ਦਾ ਮੁਕਾਬਲਾ ਕਰਨ ਲਈ ਉਹਨਾਂ ਨੇ ਸਿੱਖਾਂ ਨੂੰ ਅਸੰਗਠਿਤ

ਅਤੇ ਤਿਆਰੀ ਰਹਿਤ ਛੱਡ ਦਿੱਤਾ। ੧੯੪੭ ਵਿੱਚ ਜਦੋਂ ਆਪ ਪੰਜਾ ਸਾਹਿਬ ਗਏ, ਤਾਂ ਆਪ ਨੂੰ ਇਕ ਬਿਨੈ-ਪੱਤਰ ਦਿੱਤਾ ਗਿਆ, ਜਿਸ ਵਿੱਚ ਸਿੱਖ ਜਾਤੀ ਦੀਆਂ ਮੁਸੀਬਤਾਂ ਅਤੇ ਪੀੜਾਂ ਅਤੇ ਪਾਕਿਸਤਾਨ ਵਿੱਚ ਰਹਿ ਰਹੇ ਧਾਰਮਿਕ ਸਥਾਨਾਂ ਦੇ ਖਤਰੇ ਬਾਰੇ ਜ਼ੋਰ ਦਿੱਤਾ ਗਿਆ ਸੀ। ਦੋ ਵਾਰੀ ਮੁਸਲਮਾਨਾਂ ਨੇ ਪੰਜਾ ਸਾਹਿਬ ਉਪਰ ਹਮਲਾ ਕੀਤਾ, ਪਰ ਸਿੱਖਾਂ ਨੇ ਇਸ ਸਥਾਨ ਨੂੰ ਬਚਾਈ ਰੱਖਿਆ। ਸੋ ਸਿੱਖਾਂ ਨੇ ਗਾਂਧੀ ਜੀ ਨੂੰ ਬੇਨਤੀ ਕੀਤੀ ਕਿ ਗੁਰਦੁਆਰਿਆਂ ਦੀ ਪਵਿੱਤਰਤਾ ਕਾਇਮ ਰੱਖਣ ਲਈ ਠੋਸ ਕਦਮ ਉਠਾਉਣ ਲਈ ਉਹ ਮਦਦ ਕਰਨ। ਉਹਨਾਂ ਨੇ ਇਹ ਵੀ ਮੰਗ ਕੀਤੀ ਕਿ ਪੂਰਬੀ ਪੰਜਾਬ ਨੂੰ ਸਿੱਖ ਸਟੇਟ ਬਣਾ ਦਿੱਤਾ ਜਾਵੇ, ਤਾਂ ਕਿ ਸਿੱਖ ਧਰਮ ਅਤੇ ਸਭਿਅਤਾ ਵਧ-ਫੂਲ ਸਕੇ।

ਅਜਿਹੇ ਪ੍ਰਾਂਤ ਦੀ ਸਥਾਪਨਾ ਨਾਲ ਨਾ ਕੇਵਲ ਅਜਿਹਾ ਭਿਆਨਕ ਹੱਤਿਆ-ਕਾਂਡ ਹੀ ਟਲ ਜਾਂਦਾ ਜਿਹੜਾ ਵੰਡ ਮਗਰੋਂ ਹੋਇਆ, ਸਗੋਂ ਇਸ ਨਾਲ ਪਾਕਿਸਤਾਨ ਅਤੇ ਭਾਰਤ ਵਿੱਚ ਪਿਆਰ ਭਰੇ ਸੰਪਰਕ ਰੱਖਣ ਵਿੱਚ ਸਹਾਇਤਾ ਵੀ ਮਿਲਦੀ! ਪਰ ਗਾਂਧੀ ਜੀ ਨੇ ਜੋ ਸਿੱਖਾਂ 'ਤੇ ਸ਼ੱਕ ਕਰਦੇ ਸਨ, ਇਸ ਪ੍ਰਸਤਾਵ ਦੀ ਵਿਰੋਧਤਾ ਕੀਤੀ ਅਤੇ ਇਸ ਤਰ੍ਹਾਂ ਇਕ ਮਹਾਨ ਮੌਕਾ ਹੱਥੋਂ ਗੁਆ ਲਿਆ। ਇਸ ਪ੍ਰਸਤਾਵ ਦੀ ਸਹਾਇਤਾ ਨਾਲ ਸ਼ਾਇਦ ਭਾਰਤ ਦੀ ਵੰਡ ਕਾਰਨ ਹੋਏ ਹੱਤਿਆ-ਕਾਂਡ ਤੋਂ ਭਾਰਤ ਬਚ ਜਾਂਦਾ ਅਤੇ ਸ਼ਾਇਦ ਇਸ ਨਾਲ ਅਜਿਹਾ ਭਾਰਤ ਹੋਂਦ ਵਿੱਚ ਆਉਂਦਾ ਜੋ ਭੂਗੋਲਿਕ ਤੌਰ 'ਤੇ ਵੱਡਾ ਅਤੇ ਆਰਥਿਕ ਤੌਰ 'ਤੇ ਮਜ਼ਬੂਤ ਹੁੰਦਾ! ਉਹਨਾਂ ਨੇ ਜਵਾਬ ਵਿੱਚ ਆਖਿਆ ਮੈਂ ਇਹ ਗੱਲ ਸੰਭਵ ਨਹੀਂ ਸਮਝਦਾ ਕਿ ਪੂਰਬੀ ਪੰਜਾਬ ਦਾ ਰਾਜ ਕਾਜ ਸਿੱਖਾਂ ਨੂੰ ਸੌਂਪ ਦਿੱਤਾ ਜਾਵੇ। ਉਹਨਾਂ ਨੇ ਆਖਿਆ ਕਿ ਕਿ ਸਿੱਖਾਂ ਨੂੰ ਅਜਿਹੇ ਅਯੋਗ ਉਦੇਸ਼ ਬਾਰੇ ਨਹੀਂ ਸੋਚਣਾ ਚਾਹੀਦਾ। ਉਹਨਾਂ ਦਾ ਸਨਮਾਨ ਯੋਧਾ ਕੌਮ ਹੋਣ ਕਾਰਨ ਹੈ। ਉਹਨਾਂ ਦੀ ਉੱਨਤੀ ਲਈ ਸਿਰਫ ਯੋਗਤਾ ਹੀ ਇਕ ਪਰਖ ਹੋਣੀ ਚਾਹੀਦੀ ਹੈ।

ਜਿਥੋਂ ਤਾਈਂ ਸਿੱਖਾਂ ਦੀ ਜ਼ਿੰਦਗੀ ਅਤੇ ਧਾਰਮਿਕ ਸਥਾਨਾਂ ਦੀ ਸੁਰੱਖਿਆ ਦਾ ਸਬੰਧ ਹੈ, ਗਾਂਧੀ ਜੀ ਨੇ ਆਖਿਆ :

> ਮੈਂ ਚਾਹੁੰਦਾ ਹਾਂ ਕਿ ਆਪ ਭਵਿੱਖ ਦੇ ਸਾਰੇ ਭੈਆਂ ਤੋਂ ਮੁਕਤ ਹੋ ਜਾਓ। ਮੈਂ ਆਪ ਨੂੰ ਆਖਦਾ ਹਾਂ ਕਿ ਮੁਸਲਮਾਨ ਨੇਤਾਵਾਂ ਦੇ ਭਰੋਸੇਯੋਗ ਬਚਨਾਂ 'ਤੇ ਯਕੀਨ ਰੱਖੋ। ਮੁਸਲਮਾਨਾਂ ਨੂੰ ਉਹਨਾਂ ਦਾ ਪਾਕਿਸਤਾਨ ਮਿਲ ਗਿਆ ਹੈ। ਉਹਨਾਂ ਦਾ ਕਿਸੇ ਵੀ ਭਾਰਤੀ ਨਾਲ ਕੋਈ ਲੜਾਈ-ਝਗੜਾ ਨਹੀਂ ਅਤੇ ਨਾ ਹੀ ਘਟੋ-ਘੱਟ ਹੋਣਾ ਚਾਹੀਦਾ ਹੈ।...

ਇਕ ਸਮਕਾਲੀ ਅਧਿਕਾਰੀ ਤੇ ਲੇਖਕ ਨੇ ਉਹਨਾਂ ਘਟਨਾਵਾਂ ਨੂੰ ਬਿਆਨ ਕੀਤਾ ਹੈ ਜੋ ਉਸ ਨੇ ਰਾਵਲਪਿੰਡੀ ਹੈਡ ਕੁਆਟਰ ਅਤੇ ਆਪਣੀ ਪੈਦਲ ਯਾਤਰਾ

ਸਮੇਂ ਦੇਖੀਆਂ ਅਤੇ ਉਸ ਦਾ ਬਿਆਨ ਸਿੱਖਾਂ ਵਿਰੁੱਧ ਅਚਾਨਕ ਫੈਲੇ ਵਰਤਾਅ ਦਾ ਸੂਚਕ ਹੈ ਜੋ ਮੁਸਲਮਾਨ ਪਿੰਡਾਂ ਵਿੱਚ ਵਿਦਮਾਨ ਸੀ। ਉਹ ਲਿਖਦਾ ਹੈ :

> ਮੇਰੇ ਖਿਆਲ ਵਿੱਚ ਮੁੱਖ ਹਮਲਾ, ਜੇਕਰ ਤੁਸੀਂ ਇੰਜ ਆਖ ਸਕੋ, ੭ ਮਾਰਚ ਦੀ ਰਾਤ ਨੂੰ ਹੋਇਆ ਜਦੋਂ ਬਦਕਿਸਮਤੀ ਨਾਲ ਮੈਂ ਆਪਣੀ ਲੜਕੀ ਲਈ ਬਾਹਰ ਆਉਣ ਦੇ ਅਵਸਰ 'ਤੇ ਕਮਾਂਡ ਹਾਊਸ ਵਿੱਚ ਪਾਰਟੀ ਕੀਤੀ। ਇਸ ਬਾਰੇ ਕੋਈ ਵੀ ਚਿਤਾਵਨੀ ਨਹੀਂ ਸੀ, ਭਾਵੇਂ ਮਾਮੂਲੀ ਫਸਾਦਾਂ ਕਾਰਨ ਅਸਾਂ ਬ੍ਰਿਟਿਸ਼ ਫੌਜ ਦੀ ਇਕ ਟੁਕੜੀ ਨੂੰ ਪਿੰਡੀ ਵਿੱਚ ਤਿਆਰ ਰਹਿਣ ਦਾ ਆਦੇਸ਼ ਦੇ ਰੱਖਿਆ ਸੀ। ਇਹ ਇਕ ਸਮੂਹਿਕ ਹਮਲਾ ਸੀ ਅਤੇ ਇਹ ਪੇਂਡੂ ਇਲਾਕਿਆਂ ਵਿੱਚ ਪੂਰੀ ਤਰ੍ਹਾਂ ਨਾਲ ਫੈਲਿਆ ਹੋਇਆ ਸੀ, ਜਿਸ ਤੋਂ ਪਤਾ ਲੱਗਦਾ ਹੈ ਕਿ ਇਹ ਯੋਜਨਾ ਪਹਿਲਾਂ ਹੀ ਬਣਾ ਲਈ ਗਈ ਸੀ। ਸ਼ਹਿਰੀ ਫਿਰਕੂ ਝਗੜਿਆਂ ਨਾਲ ਨਜਿੱਠਣ ਨਾਲੋਂ ਇਹਦੇ ਨਾਲ ਨਜਿੱਠਣਾਂ ਬੜਾ ਕਠਿਨ ਹੋ ਗਿਆ ਕਿਉਂਕਿ ਇਹ ਬਿਲਕੁਲ ਹੀ ਵੱਖਰੇ ਤਰ੍ਹਾਂ ਦਾ ਝਗੜਾ ਸੀ। ਮੈਂ ਇਕ ਛੋਟੇ ਜਿਹੇ ਹਵਾਈ ਜਹਾਜ਼ ਵਿੱਚ ਬੈਠ ਕੇ ਉਹਨਾਂ ਪਿੰਡਾਂ ਦੇ ਪੇਂਡੂ ਇਲਾਕਿਆਂ ਉਪਰ ਉਡਾਰੀ ਲਾਈ ਜਿਥੇ ਮੁਸਲਮਾਨਾਂ ਅਤੇ ਸਿੱਖਾਂ ਦੀ ਸਾਂਝੀ ਵਸੋਂ ਸੀ। ਇਹ ਗੁਰਦੁਆਰਿਆਂ ਨੂੰ ਅਪਵਿੱਤਰ ਕਰਨ ਦਾ ਇਕ ਭਿਆਨਕ ਯਤਨ ਕੀਤਾ ਗਿਆ, ਤਾਂ ਮੈਂ ਜਾਣਦਾ ਹਾਂ ਕਿ ਇਹ ਇਸਲਾਮੀ ਪਰੰਪਰਾ ਦੇ ਬਿਲਕੁਲ ਉਲਟ ਹੋਏਗਾ ਅਤੇ ਜਿਹੜੇ ਮੁਸਲਮਾਨ ਅਜਿਹੀ ਅਪਵਿੱਤਰਤਾ ਵਿੱਚ ਹਿੱਸਾ ਲੈਣਗੇ, ਉਹ ਇਸਲਾਮ ਨੂੰ ਤਬਾਹ ਕਰਨ ਦੇ ਭਾਗੀ ਬਣਨਗੇ। ਭਾਰਤ ਦਾ ਹਰ ਧਰਮ ਪ੍ਰੀਖਿਆ 'ਤੇ ਹੈ। ਪਰਮਾਤਮਾ ਇਕ ਅਭੁੱਲ ਨਿਆਇਕ ਹੈ ਅਤੇ ਇਹ ਬ੍ਰਹਿਮੰਡ ਉਸ ਦੀ ਆਪਣੀ ਕਿਰਤ ਹੈ। ਉਹ ਮੁਸਲਮਾਨ ਨੇਤਾਵਾਂ ਦੀਆਂ ਕਸਮਾਂ ਅਤੇ ਉਹਨਾਂ ਦੇ ਵਾਹਦਿਆਂ ਅਨੁਸਾਰ ਨਿਆਏ ਨਹੀਂ ਕਰੇਗਾ, ਸਗੋਂ ਇਹਨਾਂ ਨੇਤਾਵਾਂ ਤੇ ਉਹਨਾਂ ਦੇ ਪੈਰੋਕਾਰਾਂ ਦੇ ਕਰਮਾਂ ਅਨੁਸਾਰ ਕਰੇਗਾ।

ਇਸ ਵਿੱਚ ਜ਼ਰਾ ਸ਼ੱਕ ਨਹੀਂ ਕਿ ਮੁਸਲਮਾਨਾਂ ਨੇ ਸਿੱਖਾਂ ਪ੍ਰਤੀ ਆਪਣੇ ਸੁਲਹਜਨਕ ਵਰਤਾਅ ਦਾ ਪ੍ਰਚਾਰ ਕਰਨਾ ਆਰੰਭ ਕਰ ਦਿੱਤਾ ਸੀ ਪਰ ਉਹਨਾਂ ਦਾ ਇਰਾਦਾ ਉਹਨਾਂ ਸ਼ਿਕਾਰੀਆਂ ਵਾਂਗ ਸੀ, ਜੋ ਸਾਵਧਾਨ ਹੁੰਦੇ ਹਨ ਕਿ ਉਹਨਾਂ ਪੰਛੀਆਂ ਨੂੰ ਨਾ ਛੇੜਿਆ ਜਾਵੇ, ਜਿਨ੍ਹਾਂ ਨੂੰ ਨਿਸ਼ਾਨਾਂ ਬਣਾਉਣਾ ਹੋਵੇ। ਮੁਸਲਮਾਨਾਂ

ਨੇ ਸਿੱਖਾਂ ਉਪਰ ਅਸਹਿ ਤੇ ਅਕਹਿ ਜ਼ੁਲਮ ਕੀਤੇ। ਸਿੱਖਾਂ ਨੂੰ ਖਾਸ ਨਿਸ਼ਾਨਾਂ ਬਣਾਇਆ ਅਤੇ ਉਹਨਾਂ ਉਪਰ ਆਪਣਾ ਗੁੱਸਾ ਲਾਹਿਆ, ਜਿਸ ਨੇ ਅੰਗਰੇਜ਼ ਅਤੇ ਹੋਰ ਅਸਬੰਧਿਤ ਦਰਸ਼ਕਾਂ ਨੂੰ ਹੈਰਾਨ ਕਰ ਦਿੱਤਾ। ਜਨਰਲ ਸਰ ਫਰੈਂਕ ਮੈਸਰਵੇ ਜੋ ਉੱਤਰ ਸੈਨਾ ਵਿੱਚ ਜੀ. ਓ. ਸੀ. ਇਨ. ਸੀ. ਦੇ ਅਹੁਦੇ 'ਤੇ ਸੀ, ਦ੍ਰਿਸ਼ ਬਿਆਨ ਕਰਦਾ ਹੈ ਕਿ ਤੁਸੀਂ ਦੇਖ ਸਕਦੇ ਸੀ ਕਿ ਲਾਸ਼ਾਂ ਪਿੰਡ ਦੇ ਬਾਹਰ ਖੇਤਾਂ ਵਿੱਚ ਇਸ ਤਰ੍ਹਾਂ ਪਈਆਂ ਸਨ–ਜਿਵੇਂ, ਖਰਗੋਸ਼ਾਂ ਨੂੰ ਗੋਲੀ ਮਾਰਨ ਤੋਂ ਬਾਅਦ ਸੁੱਟਿਆ ਜਾਂਦਾ ਹੈ। ਕੁਝ ਭਰੋਸੇਯੋਗ ਲੋਕਾਂ ਨੇ ਦੱਸਿਆ ਕਿ ਤਕਰੀਬਨ ਇਹ ਹਮਲੇ ਸੰਪੂਰਨ ਰੂਪ ਵਿੱਚ ਸਿੱਖ–ਵਿਰੋਧੀ ਜਾਪਦੇ ਹਨ। ਮੈਨੂੰ ਯਾਦ ਹੈ ਕਿ ਮੇਰੇ ਅਮਲੇ ਦਾ ਇਕ ਸਿਪਾਹੀ ਜੀ–੨ ਸੀ, ਜੋ ਪਿੰਡੀ ਦੇ ਸਟੇਸ਼ਨ 'ਤੇ ਟਿਕਟ ਲੈਣ ਲਈ ਗਿਆ ਸੀ। ਉਹ ਵਾਪਿਸ ਆਇਆ ਤਾਂ ਉਸ ਦਾ ਮੂੰਹ ਬਿਲਕੁਲ ਬੱਗਾ ਹੋਇਆ ਹੋਇਆ ਸੀ। ਉਸ ਨੇ ਦੱਸਿਆ ਕਿ ਜਦੋਂ ਉਹ ਟਿਕਟ ਦਫ਼ਤਰ 'ਤੇ ਖੜ੍ਹਾ ਸੀ, ਤਾਂ ਉਸ ਨੂੰ ਆਪਣੀ ਪਿੱਠ 'ਤੇ ਕੁਝ ਭਾਰ ਪੈਂਦਾ ਜਾਪਿਆ। ਜਦੋਂ ਮੁੜ ਕੇ ਦੇਖਿਆ ਤਾਂ ਇਕ ਸਿੱਖ ਦੀ ਪਿੱਠ ਵਿੱਚ ਛੁਰਾ ਮਾਰਿਆ ਹੋਇਆ ਸੀ ਤੇ ਉਹ ਮਰ ਗਿਆ ਸੀ, ਪਰ ਇਕ ਵੀ ਅਜਿਹੀ ਆਤਮਾ ਨਹੀਂ ਸੀ ਜਿਹੜੀ ਇਹ ਕਹੇ ਕਿ ਉਸ ਨੂੰ ਮਾਰਦਿਆਂ ਉਸ ਨੇ ਦੇਖਿਆ ਹੈ। ਮੈਨੂੰ ਇਕ ਅਫ਼ਸਰ ਦੀ ਇਸਤਰੀ ਬਾਰੇ ਵੀ ਯਾਦ ਹੈ, ਜੋ ਗੱਡੀ 'ਤੇ ਆਈ ਸੀ। ਗੱਡੀ ਨੂੰ ਚੱਕ ਲਾਲਾ ਸਟੇਸ਼ਨ ਦੇ ਬਾਹਰ ਰੋਕ ਲਿਆ ਗਿਆ ਤੇ ਉਸ ਨੇ ਭਿਆਨਕ ਚੀਕ–ਚਿਹਾੜਾ ਸੁਣਿਆ। (ਸਵੇਰ ਹੋਣ ਦਾ ਵੇਲਾ ਸੀ) ਉਸ ਨੇ ਇਕ ਬਾਰੀ ਦਾ ਸ਼ੀਸ਼ਾ ਪਰ੍ਹੇ ਕੀਤਾ ਅਤੇ ਦੇਖਿਆ ਕਿ ਸਿੱਖਾਂ ਨੂੰ ਬਾਹਰ ਸੁੱਟਿਆ ਜਾ ਰਿਹਾ ਹੈ ਅਤੇ ਟੁਕੜੇ ਕਰ ਕੇ ਗੱਡੀ ਦੀ ਲਾਈਨ ਨਾਲ ਸੁੱਟਿਆ ਜਾ ਰਿਹਾ ਹੈ। ਉਹ ਡਰ ਗਈ ਅਤੇ ਉਸ ਨੇ ਇੱਕ ਚੀਕ ਮਾਰੀ। ਉਸ ਦਸਤੇ ਵਿੱਚੋਂ ਇਕ ਬੰਦਾ ਉਸ ਦੇ ਪਾਸ ਆਇਆ ਅਤੇ ਆਖਣ ਲੱਗਾ, "ਮੇਮ ਸਾਹਿਬ! ਤੁਸੀਂ ਬਿਲਕੁਲ ਨਾ ਡਰੋ! ਆਪ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਂਦੇ ਹਾਂ। ਅਸੀਂ ਸਿਰਫ ਇਸ ਕੰਮ ਨੂੰ ਪੂਰਾ ਕਰਨਾ ਹੈ, ਫਿਰ ਗੱਡੀ ਚਲੀ ਜਾਵੇਗੀ।"

ਮੁਸਲਮਾਨ ਅਤੇ ਹਿੰਦੂ ਦੋਵੇਂ ਸਿੱਖਾਂ ਦਾ ਮਖੌਲ ਉਡਾਉਂਦੇ ਸਨ ਕਿ ਉਹਨਾਂ ਵਿੱਚ ਉੱਕਾ ਮਰਦਪੁਣਾਂ ਨਹੀਂ ਜਿੰਨਾ ਸਮਝਿਆ ਜਾਂਦਾ ਸੀ। ਸੋ ਆਖਰ ਸਿੱਖਾਂ ਨੇ ਆਪਣੇ ਬਚਾਅ ਲਈ ਕਾਰਜ ਆਰੰਭਿਆ ਅਤੇ ਮੁਸਲਮਾਨ ਜੋ ਭਾਰਤ ਵਿੱਚ ਸਨ–ਤੋਂ ਬਦਲਾ ਲੈ ਕੇ ਆਪਣੀ ਵੈਰ ਦੀ ਭਾਵਨਾ ਦੀ ਸੰਤੁਸ਼ਟੀ ਕੀਤੀ। ਇਸ ਵੈਰ ਦਾ ਕਾਰਨ ਇਹ ਸੀ ਕਿ ਮੁਸਲਮਾਨਾਂ ਨੇ ਪਾਕਿਸਤਾਨ ਵਿੱਚ ਰਹਿੰਦੇ ਲੱਖਾਂ ਸਿੱਖਾਂ 'ਤੇ ਬੇਹੱਦ ਜ਼ੁਲਮ ਕਰਕੇ ਉਹਨਾਂ ਨੂੰ ਭਾਰਤ ਆਉਣ 'ਤੇ ਮਜ਼ਬੂਰ ਕੀਤਾ ਸੀ।

ਗਾਂਧੀ ਜੀ ਬਜਾਏ ਇਸ ਦੇ ਕਿ ਮੁਸਲਮਾਨਾਂ ਨੂੰ ਫਿਰਕਾਦਾਰਾਨਾ ਝਗੜਿਆਂ ਦੇ ਲਈ ਕਸੂਰਵਾਰ ਠਹਿਰਾਉਂਦੇ, ਸਗੋਂ ਉਹਨਾਂ ਨੇ ਜਨਤਾ ਵਿੱਚ ਸਿੱਖਾਂ ਨੂੰ ਬਦਨਾਮ ਕਰਨਾ ਸ਼ੁਰੂ ਕਰ ਦਿੱਤਾ। ਉਹਨਾਂ ਨੇ ਆਖਿਆ:

ਮੈਂ ਇਹ ਮੰਨਣ ਲਈ ਮਜਬੂਰ ਹਾਂ ਕਿ ਜੋ ਸ਼ਰਾਰਤ ਪਾਕਿਸਤਾਨ ਵਿੱਚ ਸ਼ੁਰੂ ਹੋਈ ਹੈ, ਉਸ ਨੂੰ ਪੂਰਬੀ ਪੰਜਾਬ ਵਿੱਚ ਹਿੰਦੂਆਂ ਤੇ ਸਿੱਖਾਂ ਨੇ ਦੁਹਰਾਇਆ ਹੈ। ਸਿਰਫ ਫਰਕ ਇੰਨਾ ਹੈ ਕਿ ਹਿੰਦੂਆਂ ਵਿੱਚ ਸਿੱਖਾਂ ਵਾਂਗ ਤਲਵਾਰ ਚਲਾਉਣ ਦਾ ਸਾਹਸ ਨਹੀਂ ਹੈ।

ਆਪਣੀ ਰੋਜ਼ਾਨਾ ਪ੍ਰਾਰਥਨਾ ਸਮੇਂ ਗਾਂਧੀ ਜੀ ਨੇ ਸਿੱਖਾਂ ਦੇ ਮੁਸਲਮਾਨਾਂ ਉਪਰ ਕੀਤੇ ਗਏ ਹਮਲਿਆਂ ਬਾਰੇ ਨਵੀਆਂ ਘੜੀਆਂ ਕਹਾਣੀਆਂ ਸੁਣਾਉਣੀਆਂ ਸ਼ੁਰੂ ਕਰ ਦਿੱਤੀਆਂ। ਉਦਾਹਰਣ ਲਈ ੨ ਨਵੰਬਰ ੧੯੪੭ ਨੂੰ ਉਹਨਾਂ ਨੇ ਆਖਿਆ :

ਆਖਰ ਵਿੱਚ ਵਾਪਰੇ ਦੁਖਾਂਤ ਲਓ। ਜਦੋਂ ਰਾਜਧਾਨੀ ਦੇ ਵਿੱਚ ਕੁਝ ਹਿੰਦੂ ਅਤੇ ਸਿੱਖ ਸ਼ਰਨਾਰਥੀ ਇੱਕ ਖਾਲੀ ਮੁਸਲਮਾਨ-ਰਹਾਇਸ਼ੀ ਮਕਾਨ ਉਪਰ ਗੈਰ-ਕਾਨੂੰਨੀ ਰੂਪ ਵਿੱਚ ਕਬਜ਼ਾ ਕਰਨ ਲਈ ਗਏ। ਉਥੇ ਝਗੜਾ ਹੋਇਆ ਅਤੇ ਕੁਝ ਜ਼ਖਮੀ ਹੋਏ। ਇਸ ਘਟਨਾ ਨੂੰ ਸਾਰੇ ਪਾਸਿਓਂ ਵਧਾ ਚੜ੍ਹਾ ਕੇ ਦੱਸਿਆ ਗਿਆ। ਪਹਿਲੀ ਰਿਪੋਰਟ ਸੀ ਕਿ ਚਾਰ ਸਿੱਖ ਕਤਲ ਹੋਏ। ਪ੍ਰਤੀਕਿਰਿਆ ਉਮੀਦ ਅਨੁਸਾਰ ਹੋਈ। ਬਦਲਾ ਲਿਆ ਗਿਆ ਅਤੇ ਕਈ ਥਾਂ ਛੁਰੇ ਚਲਾਏ ਗਏ। ਹੁਣ ਨਵੀਂ ਤਕਨੀਕ ਅਪਨਾਈ ਗਈ ਜਾਪਦੀ ਹੈ। ਸਿੱਖ ਆਪਣੀਆਂ ਨੰਗੀਆਂ ਕ੍ਰਿਪਾਨਾਂ ਸਹਿਤ ਜਿਨ੍ਹਾਂ ਨੇ ਜਾਪਦਾ ਹੈ ਕਿ ਛੋਟੀਆਂ ਕ੍ਰਿਪਾਨਾਂ ਦੀ ਥਾਂ ਲੈ ਲਈ ਹੈ, ਹਿੰਦੂਆਂ ਨਾਲ ਜਾਂ ਉਹਨਾਂ ਤੋਂ ਬਿਨਾਂ ਮੁਸਲਮਾਨਾਂ ਦੇ ਮਹੱਲੇ ਜਾਂਦੇ ਹਨ ਅਤੇ ਮਕਾਨ ਖਾਲੀ ਕਰਨ ਦੀ ਮੰਗ ਕਰਦੇ ਹਨ। ਜੇਕਰ ਇਹ ਸੂਚਨਾਂ ਠੀਕ ਹੈ ਤਾਂ ਰਾਜਧਾਨੀ ਵਿੱਚ ਹਾਲਾਤ ਬੜੇ ਭਿਆਨਕ ਹੋ ਗਏ ਹਨ। ਜੇਕਰ ਇਹ ਗਲਤ ਹੈ ਤਾਂ ਇਸ ਨੂੰ ਮੁਅੱਤਲ ਕੀਤਾ ਜਾ ਸਕਦਾ ਹੈ।

ਜਿਵੇਂ ਗਾਂਧੀ ਜੀ ਦੇ ਭਾਸ਼ਨ ਨੂੰ ਅੰਤਰਰਾਸ਼ਟਰੀ ਮਹੱਤਤਾ ਦਿੱਤੀ ਜਾਂਦੀ ਸੀ, ਉਹਨਾਂ ਨੂੰ ਚਾਹੀਦਾ ਸੀ ਕਿ ਉਹ ਸੁਚੇਤ ਅਤੇ ਸਾਵਧਾਨ ਰਹਿੰਦੇ ਕਿ ਉਹ ਕੀ ਬੋਲ ਰਹੇ ਹਨ ਪਰ ਗਾਂਧੀ ਜੀ ਨੇ ਇਸ ਦੀ ਬਜਾਇ ਉਡਦੀਆਂ ਅਫਵਾਹਾਂ ਅਤੇ ਗੈਰ-ਜ਼ਿੰਮੇਵਾਰ ਲੋਕਾਂ ਦੀਆਂ ਗੱਲਾਂ ਨੂੰ ਆਪਣੀਆਂ ਪ੍ਰਾਰਥਨਾਂ ਸਭਾਵਾਂ ਵਿੱਚ ਬਿਨਾਂ ਰੋਕ-ਟੋਕ ਦੱਸ ਕੇ ਪ੍ਰਫੁਲਤ ਕੀਤਾ। ਆਪ ਨੇ ਸਿੱਖਾਂ ਨੂੰ ਸ਼ਰਾਰਤੀ ਅਤੇ ਹੁੱਲੜਬਾਜ਼ ਕਿਹਾ-ਜਿਵੇਂ, ਹੇਠ ਲਿਖੇ ਭਾਸ਼ਨ ਤੋਂ ਸਪੱਸ਼ਟ ਹੁੰਦਾ ਹੈ :

ਹਿੰਦੂ ਅਤੇ ਸਿੱਖ ਸ਼ਰਨਾਰਥੀਆਂ ਲਈ ਜਗ੍ਹਾ ਬਣਾਉਣ ਲਈ,

ਸ਼ਹਿਰ ਦੇ ਇੱਕ ਹੋਰ ਹਿੱਸੇ ਵਿੱਚ ਮੁਸਲਮਾਨ ਮਾਲਕ-ਮਕਾਨਾਂ ਨੂੰ ਉਹਨਾਂ ਦੇ ਘਰਾਂ 'ਚੋਂ ਬਾਹਰ ਕੱਢਣ ਲਈ ਇਕ ਹੋਰ ਯਤਨ ਕੀਤਾ ਜਾ ਰਿਹਾ ਹੈ। ਇਸ ਦਾ ਢੰਗ ਇਹ ਹੈ ਕਿ ਜੇ ਕਰ ਮੁਸਲਮਾਨ ਆਪਣੇ ਮਕਾਨ ਖਾਲੀ ਕਰਨ ਤੋਂ ਇਨਕਾਰ ਕਰਦੇ ਹਨ, ਤਾਂ ਸਿੱਖ ਆਪਣੀਆਂ ਕ੍ਰਿਪਾਨਾਂ ਘੁਮਾਉਂਦੇ ਮੁਸਲਮਾਨਾਂ ਨੂੰ ਭਿਆਨਕ ਸਿੱਟਿਆਂ ਦੀ ਧਮਕੀ ਦੇ ਕੇ ਡਰਾਉਂਦੇ ਹਨ। ਮੈਨੂੰ ਸੂਚਨਾ ਮਿਲੀ ਹੈ ਕਿ ਸਿੱਖ ਸ਼ਰਾਬੀ ਹਨ ਤੇ ਨੰਗੀਆਂ ਤਲਵਾਰਾਂ ਨਾਲ ਨਾਚ ਕਰ ਕੇ ਰਾਹਗੀਰਾਂ ਨੂੰ ਡਰਾਉਂਦੇ ਹਨ। ਉਨ੍ਹਾਂ ਨੂੰ ਇਹ ਵੀ ਪਤਾ ਲੱਗਾ ਹੈ ਕਿ ਚਾਂਦਨੀ ਚੌਂਕ ਜਿਥੇ ਰਿਵਾਜ ਅਨੁਸਾਰ ਮੁਸਲਮਾਨ ਮੀਟ ਅਤੇ ਕਬਾਬ ਨਹੀਂ ਸਨ ਵੇਚਦੇ, ਉਥੇ ਸਿੱਖ ਅਤੇ ਹੋਰ ਸ਼ਰਨਾਰਥੀ ਉਸ ਇਲਾਕੇ ਦੇ ਹਿੰਦੂਆਂ ਦੇ ਇਤਰਾਜ਼ ਦੀ ਪਰਵਾਹ ਨਾ ਕਰਦੇ ਹੋਏ ਖੁਲ੍ਹਮ-ਖੁਲ੍ਹਾ ਇਹ ਚੀਜ਼ਾਂ ਵੇਚਦੇ ਹਨ।

ਪਾਕਿਸਤਾਨ ਤੋਂ ਆਏ ਸਿੱਖ ਸ਼ਰਨਾਰਥੀਆਂ ਲਈ ਗਾਂਧੀ ਜੀ ਨੇ ਕੀ ਕੀਤਾ? ਉਹ ਚਾਹੁੰਦੇ ਸਨ ਕਿ ਸਿੱਖ ਸ਼ਰਨਾਰਥੀ ਪੰਜਾਬ ਤਕ ਹੀ ਸੀਮਿਤ ਰਹਿਣ, ਜਿਵੇਂ-ਬਾਕੀ ਭਾਰਤ ਦਾ ਉਹਨਾਂ ਨਾਲ ਕੋਈ ਸਬੰਧ ਹੀ ਨਹੀਂ ਸੀ! ਜਦੋਂ ਹਜ਼ਾਰੇ ਦੇ ਸਿੱਖਾਂ ਦਾ ਇਕ ਪ੍ਰਤੀਨਿਧ ਮੰਡਲ ਉਹਨਾਂ ਪਾਸ ਖੇਤੀਬਾੜੀ ਦੀਆਂ ਸਹੂਲਤਾਂ ਦੀ ਮੰਗ ਲਈ ਪੁੱਜਾ, ਤਾਂ ਗਾਂਧੀ ਜੀ ਨੇ ਪ੍ਰਸ਼ਨ ਕੀਤਾ, "ਤੁਸੀਂ ਪੂਰਬੀ ਪੰਜਾਬ ਵਿੱਚ ਕਿਉਂ ਨਹੀਂ ਚਲੇ ਜਾਂਦੇ ?"

ਗਾਂਧੀ ਜੀ ਦੇ ਬੋਲਾਂ ਨੇ ਉਹਨਾਂ ਨੂੰ ਸਿੱਖਾਂ ਵਿੱਚ ਬਦਨਾਮ ਕਰ ਦਿੱਤਾ ਸੀ ਤੇ ਉਹ ਆਮ ਤੌਰ 'ਤੇ ਉਨ੍ਹਾਂ ਨੂੰ ਸੁਣਨ ਤੋਂ ਇਨਕਾਰ ਕਰ ਦਿੰਦੇ ਸਨ। ਹੇਠ ਲਿਖੇ ਭਾਸ਼ਨ ਤੋਂ ਇਹ ਸਪੱਸ਼ਟ ਹੈ:

> ਅੱਜ ਸਵੇਰੇ ਬਾਵਾ ਬਚਿੱਤਰ ਸਿੰਘ ਸਾਹਿਬ ਮੇਰੇ ਪਾਸ ਆਏ ਤੇ ਉਨ੍ਹਾਂ ਨੇ ਮੈਨੂੰ ਗੁਰੂ ਨਾਨਕ ਸਾਹਿਬ ਦੇ ਪ੍ਰਕਾਸ਼-ਉਤਸਵ 'ਤੇ ਜਾਣ ਲਈ ਜ਼ੋਰ ਦਿੱਤਾ। ਉਹਨਾਂ ਨੇ ਮੈਨੂੰ ਦੱਸਿਆ ਕਿ ਤਕਰੀਬਨ ਲੱਖ ਤੋਂ ਵੀ ਵੱਧ ਇਸਤਰੀਆਂ ਪੁਰਸ਼ ਉਥੇ ਇਕੱਠੇ ਹੋਏ ਹਨ ਅਤੇ ਉਹਨਾਂ ਵਿੱਚ ਪੱਛਮੀ ਪਾਕਿਸਤਾਨ ਤੋਂ ਆਏ ਦੁਖੀ ਲੋਕ ਵੀ ਹਨ। ਮੈਂ ਜਾਣੋਂ ਕਤਰਾਂਦਾ ਸਾਂ, ਕਿਉਂਕਿ ਬਹੁਤ ਸਾਰੇ ਸਿੱਖ ਮੇਰੇ ਨਾਲ ਨਾਰਾਜ਼ ਹਨ। ਬਾਵਾ ਬਚਿੱਤਰ ਸਿੰਘ ਨੇ ਜ਼ਿਦ ਕੀਤੀ ਅਤੇ ਆਖਿਆ ਕਿ ਸਭਾ ਵਿੱਚ ਮੈਂ ਆਪਣੀ ਇੱਛਾ ਅਨੁਸਾਰ ਬੋਲ ਸਕਦਾ ਹਾਂ। ਮੈਂ ਮੰਨ ਲਿਆ ਅਤੇ ਮਹਿਸੂਸ ਕੀਤਾ ਕਿ ਜਿਵੇਂ, ਮਾਂ ਆਪਣੇ ਬੱਚੇ ਨੂੰ ਕੌੜੀਆਂ

ਗੋਲੀਆਂ ਦਵਾਈ ਦੇ ਤੌਰ 'ਤੇ ਦੇਂਦੀ ਹੈ ਉਸ ਤਰ੍ਹਾਂ ਮੈਂ ਆਪਣੇ ਵਿਚਾਰ ਪ੍ਰਗਟ ਕਰਾਂਗਾ। ਭਾਵੇਂ ਇਹ ਕੌੜੇ ਹੀ ਲੱਗਣ ਪਰ ਇਹ ਤੁਹਾਡੀ ਭਲਾਈ ਲਈ ਹਨ। ਮੇਰੀ ਮਾਂ ਅਕਸਰ ਮੈਨੂੰ ਕੌੜੀਆਂ ਗੋਲੀਆਂ ਖੁਆਉਂਦੀ ਸੀ ਪਰ ਮੈਨੂੰ ਉਹ ਸੁਖ ਕਿਧਰੇ ਨਹੀਂ ਮਿਲਿਆ ਜੋ ਉਸ ਦੀ ਗੋਦ 'ਚੋਂ ਮਿਲਿਆ ਹੈ। ਮੈਂ ਇਹ ਗੱਲਾਂ ਆਪ ਦਾ ਸ਼ੁਭ ਚਿੰਤਕ ਮਿੱਤਰ ਅਤੇ ਸੇਵਕ ਹੋਣ ਕਾਰਨ ਆਖੀਆਂ ਹਨ।

੨੪ ਦਸੰਬਰ ੧੯੪੭ ਨੂੰ ਗਾਂਧੀ ਜੀ ਨੇ ਪ੍ਰਾਰਥਨਾ ਸਮੇਂ ਦੱਸਿਆ ਕਿ ਕੁਝ ਸਿੱਖ ਮਿੱਤਰ ਉਹਨਾਂ ਨੂੰ ਮਿਲਣ ਆਏ ਹਨ ਅਤੇ ਉਹਨਾਂ ਕੁਝ ਅਖਬਾਰਾਂ ਵਿੱਚ ਵੀ ਪੜ੍ਹਿਆ ਹੈ। ਇਹ ਆਮ ਖਿਆਲ ਹੋ ਗਿਆ ਹੈ ਕਿ ਮੈਂ ਸਿੱਖਾਂ ਦਾ ਦੁਸ਼ਮਨ ਬਣ ਗਿਆ ਹਾਂ। ਉਹ ਇਸ ਬਾਰੇ ਚਿੰਤਤ ਨਹੀਂ ਸਨ ਪਰ ਉਹ ਚਿੰਤਤ ਇਸ ਗੱਲ ਤੋਂ ਸਨ ਕਿ ਭਾਰਤ ਤੋਂ ਬਾਹਰ ਵੀ ਅਜਿਹਾ ਖਿਆਲ ਪਾਇਆ ਜਾਂਦਾ ਹੈ। ਦੁਨੀਆਂ ਸੋਚਦੀ ਹੈ ਕਿ ਭਾਰਤ ਨੇ ਅਹਿੰਸਾ ਨਾਲ ਆਜ਼ਾਦੀ ਪ੍ਰਾਪਤ ਕਰ ਲਈ ਹੈ ਜੋ ਇਤਿਹਾਸ ਵਿੱਚ ਬੇਜੋੜ ਘਟਨਾ ਹੈ। ਮੇਰੀ ਇੱਛਾ ਹੈ ਕਿ ਇਹ ਸਚਾਈ ਹੋਵੇ ਪਰ ਉਹਨਾਂ ਨੇ ਪਹਿਲਾਂ ਹੀ ਇਹ ਮੰਨ ਲਿਆ ਕਿ ਅਜਿਹਾ ਨਹੀਂ ਸੀ। ਮੈਂ ਸਿੱਖ ਮਿੱਤਰਾਂ ਦੇ ਗੁੱਸੇ 'ਤੇ ਹੱਸੇ ਬਿਨਾਂ ਨਹੀਂ ਰਹਿ ਸਕਿਆ। ਉਹਨਾਂ ਨੇ ਮੇਰੇ ਨਾਲ ਉਹ ਗੱਲਾਂ ਮੜ੍ਹੀਆਂ ਹਨ ਜਿਹੜੀਆਂ ਮੈਂ ਕਦੇ ਨਹੀਂ ਆਖੀਆਂ ਸਨ। ਉਹਨਾਂ ਨੇ ਕਿਹਾ ਕਿ ਉਨ੍ਹਾਂ ਨੇ ਹਿੰਦੂ, ਮੁਸਲਮਾਨ, ਸਿੱਖ ਵਿੱਚ ਕੋਈ ਭੇਦ-ਭਾਵ ਨਹੀਂ ਸੀ ਸਮਝਿਆ। ਉਹਨਾਂ ਨੇ ਸਿੱਖਾਂ ਨੂੰ ਉਹਨਾਂ ਦੀ ਸ਼ਰਾਬ ਪੀਣ ਦੀ ਆਦਤ ਅਤੇ ਘੋਰ ਅੱਤਿਆਚਾਰ ਕਾਰਨ ਨਿੰਦਿਆ ਹੈ, ਜਿਹਨਾਂ ਬਾਰੇ ਉਹਨਾਂ ਨੂੰ ਸੂਚਨਾ ਮਿਲੀ ਹੈ ਪਰ ਇਸ ਦਾ ਭਾਵ ਇਹ ਨਹੀਂ ਹੈ ਕਿ ਸਾਰੇ ਸਿੱਖਾਂ ਨੇ ਗਲਤ ਕੰਮ ਕੀਤੇ ਹਨ; ਨਾ ਹੀ ਇਸ ਦਾ ਭਾਵ ਇਹ ਕਿ ਅਜਿਹੇ ਕਾਰਜਾਂ ਤੋਂ ਹਿੰਦੂ ਮੁਕਤ ਹਨ। ਸਿੱਖ ਇਕ ਬਹਾਦਰ ਕੌਮ ਹੈ- ਸੋ ਉਹਨਾਂ ਤੋਂ ਖਾਸ ਤੌਰ 'ਤੇ ਮੈਂ ਅਜਿਹੀ ਆਸ ਰਖਦਾ ਹਾਂ। ਜੇਕਰ ਮੈਂ ਉਹਨਾਂ ਦੇ ਅਵਗੁਣ ਅਤੇ ਦੋਸ਼ਾਂ ਨੂੰ ਦੱਸਿਆ ਹੈ ਤਾਂ ਮੈਂ ਉਹਨਾਂ ਦੇ ਗੁਣਾਂ ਨੂੰ ਸਪੱਸ਼ਟ ਰੂਪ ਵਿੱਚ ਸਵੀਕਾਰ ਕੀਤਾ ਹੈ। ਉਹ ਲੋਕ ਸਿੱਖਾਂ ਦੇ ਦੁਸ਼ਮਨ ਹਨ ਜੋ ਉਹਨਾਂ ਦੇ ਕੀਤੇ ਨਿਰਦਾਇਤਾ ਭਰਪੂਰ ਕੰਮਾਂ ਨੂੰ ਘਟਾ ਕੇ ਜਾਂ ਵਧਾ ਕੇ ਦੱਸਣ ਦੀ ਕੋਸ਼ਿਸ਼ ਕਰਦੇ ਹਨ। ਜੋ ਕੁਝ ਵੀ ਮੈਂ ਆਖਿਆ ਹੈ ਉਹ ਉਹਨਾਂ ਸਿੱਖਾਂ ਦੇ ਵਿਸ਼ਵਾਸੀ ਮਿੱਤਰ ਹੋਣ ਦੀ ਹੈਸੀਅਤ ਵਿੱਚ ਆਖਿਆ ਹੈ। ਉਹ ਗੁਰੂ ਗ੍ਰੰਥ ਸਾਹਿਬ ਦੀ ਉੱਤਮ ਸਿੱਖਿਆ ਤੋਂ ਅਚੇਤ ਨਹੀਂ ਹਨ। ਸਿੱਖ ਮਿੱਤਰਾਂ ਨੂੰ ਕਦੇ ਇਹ ਭੈਅ ਨਹੀਂ ਹੋਣਾ ਚਾਹੀਦਾ ਕਿ ਮੇਰੇ ਕਹੇ ਸ਼ਬਦਾਂ ਕਾਰਨ ਦੁਨੀਆਂ ਉਹਨਾਂ ਬਾਰੇ ਗਲਤ ਸੋਚੇਗੀ।

ਗਾਂਧੀ ਜੀ ਨੇ ਵੰਡ ਤੋਂ ਪਹਿਲਾਂ ਕਾਂਗਰਸੀ ਕਰਮਚਾਰੀਆਂ ਨੂੰ ਜੋ ਇਨ੍ਹਾਂ ਨੂੰ

ਲਾਹੌਰ ਸਟੇਸ਼ਨ ਤੋਂ ਵਿਦਾ ਕਰਨ ਲਈ ਆਏ ਸੀ, ਆਖਿਆ :

> ਅਸਲੀ ਪ੍ਰੀਖਿਆ ਹੁਣ ਜਲਦੀ ਆ ਰਹੀ ਹੈ। ਮੈਂ ਨਿਸ਼ਚਾ ਕੀਤਾ ਹੈ ਕਿ ਮੈਂ ਆਪਣੀ ਸਾਰੀ ਰਹਿੰਦੀ ਜ਼ਿੰਦਗੀ ਪਾਕਿਸਤਾਨ ਵਿੱਚ ਗੁਜ਼ਾਰਾਂਗਾ ਜੋ ਪੂਰਬੀ ਬੰਗਾਲ ਜਾਂ ਪੱਛਮੀ ਪੰਜਾਬ ਹੋ ਸਕਦੀ ਹੈ। ਮੇਰੀ ਵਰਤਮਾਨ ਥਾਂ ਨਿਓਖਲੀ ਹੈ ਅਤੇ ਮੈਂ ਹਰ ਹਾਲਤ ਵਿੱਚ ਉਥੇ ਜਾਵਾਂਗਾ ਭਾਵੇਂ ਮੈਨੂੰ ਮਰਨਾ ਹੀ ਪਵੇ ! ਪਰ ਜਿਉਂ ਹੀ ਮੈਂ ਨਿਓਖਲੀ ਤੋਂ ਵਿਹਲਾ ਹੋਵਾਂਗਾ, ਮੈਂ ਪੰਜਾਬ ਆ ਜਾਵਾਂਗਾ।

ਪਰ ਜਦੋਂ ਪੰਜਾਬ ਫਿਰਕੂ ਫਸਾਦਾਂ ਵਿੱਚ ਸੜ ਰਿਹਾ ਸੀ ਤਾਂ ਗਾਂਧੀ ਜੀ ਬਜਾਏ ਇਸ ਦੇ ਕਿ ਪੰਜਾਬ ਵਿੱਚ ਦੌਰਾ ਕਰਦੇ, ਉਹ ਸਿੱਖਾਂ ਦੇ ਵਿਰੁੱਧ ਦਿੱਲੀ ਵਿੱਚ ਵਰਤ ਰੱਖ ਕੇ ਬੈਠ ਗਏ। ਉਹਨਾਂ ਨੇ ਆਖਿਆ :

> ਮੇਰਾ ਵਰਤ ਕਿਸੇ ਇਕ ਪਾਰਟੀ, ਗਰੁੱਪ ਜਾਂ ਵਿਅਕਤੀ ਵਿਰੁੱਧ ਨਹੀਂ ਹੈ ਪਰ ਫਿਰ ਵੀ ਇਸ ਤੋਂ ਬਾਹਰ ਕੋਈ ਨਹੀਂ ਹੈ। ਇਹ ਸਾਰਿਆਂ ਦੀਆਂ ਆਤਮਾਵਾਂ ਨੂੰ ਪੁਕਾਰ ਹੈ-ਇਥੇ ਤਾਈਂ ਕਿ ਦੂਜੇ ਦੇਸ਼ (ਪਾਕਿਸਤਾਨ) ਦੀ ਪ੍ਰਧਾਨ ਜਾਤ ਲਈ ਵੀ। ਜੇਕਰ ਸਾਰੇ ਜਾਂ ਇਕ ਗਰੁੱਪ ਵੀ ਇਸ ਦਾ ਪੂਰੀ ਤਰ੍ਹਾਂ ਸਾਥ ਦੇਵੇ, ਤਾਂ ਮੈਨੂੰ ਯਕੀਨ ਹੈ ਕਿ ਚਮਤਕਾਰ ਪ੍ਰਾਪਤ ਹੋਵੇਗਾ। ਜਦੋਂ ਸਿੱਖ ਇਕ ਆਵਾਜ਼ ਹੋ ਕੇ ਮੇਰੀ ਬੇਨਤੀ ਦਾ ਜਵਾਬ ਦੇਣ, ਤਾਂ ਮੈਂ ਪੂਰੀ ਤਰ੍ਹਾਂ ਸੰਤੁਸ਼ਟ ਹੋ ਜਾਵਾਂਗਾ। ਮੈਂ ਉਨ੍ਹਾਂ ਨਾਲ ਪੰਜਾਬ ਵਿੱਚ ਰਹਾਂਗਾ, ਕਿਉਂਕਿ ਉਹ ਬਹਾਦਰ ਹਨ ਅਤੇ ਇਹ ਮੈਂ ਜਾਣਦਾ ਹਾਂ ਕਿ ਉਹ ਬਹਾਦਰ ਦੀ ਅਹਿੰਸਾ ਦੀ ਉਦਾਹਰਣ ਬਣ ਸਕਦੇ ਹਨ ਜੋ ਬਾਕੀਆਂ ਲਈ ਇਕ ਨਿਸ਼ਾਨਾ ਬਣ ਜਾਵੇਗਾ।

ਗਾਂਧੀ ਜੀ ਅਤੇ ਉਨ੍ਹਾਂ ਦੇ ਪੈਰੋਕਾਰਾਂ ਲਈ ਇਹ ਸੰਭਵ ਸੀ ਕਿ ਪੰਜਾਬ ਵਿੱਚ ਆਈ ਭਿਆਨਕ ਮੁਸੀਬਤ ਟਾਲ ਸਕਦੇ। ਸ੍ਰੀ ਵੀ. ਪੀ. ਮੈਨਨ ਨੇ ਵਾਇਸਰਾਏ ਨੂੰ ਸੁਝਾਅ ਦਿੱਤਾ ਸੀ ਕਿ ਮਿਸਟਰ ਜਿਨਾਹ ਨੂੰ ਮਨਾਇਆ ਜਾਵੇ ਕਿ ਉਹ ਸਿੱਖਾਂ ਦੇ ਪਵਿੱਤਰ ਅਸਥਾਨ ਨਨਕਾਣਾ ਸਾਹਿਬ ਜੋ ਪੱਛਮੀ ਪੰਜਾਬ ਵਿੱਚ ਹੈ, ਨੂੰ ਸਿੱਖਾਂ ਦਾ ਵੈਟੀਕਨ ਘੋਸ਼ਿਤ ਕਰ ਦੇਵੇ। ਇਹ ਇਕ ਅਜਿਹੀ ਕੋਸ਼ਿਸ਼ ਸੀ ਜਿਸ ਨਾਲ ਬਹਾਦਰ ਸਿੱਖਾਂ 'ਤੇ ਸ਼ਾਂਤੀ ਭਰਪੂਰ ਅਸਰ ਹੁੰਦਾ ਸੀ ਅਤੇ ਜਿਨਾਹ ਲਈ ਇਹ ਗੱਲ ਮੰਨਣਾ ਕੋਈ ਬਹੁਤੀ ਕੀਮਤ ਦਾ ਨਹੀਂ ਸੀ। ਵਾਇਸਰਾਏ ਤੇ ਉਸ ਦੇ ਅਧਿਕਾਰੀ ਇਹ ਗੱਲ ਵੱਲੋਂ ਸੁਚੇਤ ਸਨ ਕਿ ਨਨਕਾਣਾ ਸਾਹਿਬ ਦੀ ਸਿੱਖਾਂ ਲਈ ਕਿੰਨੀ ਮਹੱ ਹੈ ! ੨੭ ਜੁਲਾਈ ਨੂੰ ਉਹਨਾਂ ਨੂੰ ਇਕ ਰਿਪੋਰਟ ਮਿਲੀ ਸੀ ਜਿਸ ਵਿੱਚ ਅ

ਗਿਆ ਸੀ :

> ਭਰੋਸੇਯੋਗ ਵਸੀਲੇ ਤੋਂ ਸੂਚਨਾ ਮਿਲੀ ਹੈ ਕਿ ਜੇਕਰ ਨਨਕਾਣਾ ਸਾਹਿਬ ਜੋ ਤਕਰੀਬਨ ੧੨ ਮੀਲ ਉੱਤਰ ਵਿੱਚ ਲਾਹੌਰ ਵੱਲ ਹੈ, ਨੂੰ ਪੂਰਬੀ ਪੰਜਾਬ ਦੀ ਬਾਊਂਡਰੀ ਵਿੱਚ ਸ਼ਾਮਲ ਨਹੀਂ ਕੀਤਾ ਗਿਆ, ਤਾਂ ਸਿੱਖ ਇਸ ਕੰਮ ਲਈ ਅੰਦੋਲਨ ੭ ਅਗਸਤ ਨੂੰ ਸ਼ੁਰੂ ਕਰਨਗੇ ਅਤੇ ਇਸ ਤੋਂ ੧੦ ਦਿਨ ਪਹਿਲਾਂ ਵੱਡੀਆਂ-ਵੱਡੀਆਂ ਸਭਾਵਾਂ ਹੋਣਗੀਆਂ ਜੋ ਅੰਦੋਲਨ ਨੂੰ ਗਰਮ ਕਰਨਗੀਆਂ ।

ਸਰ ਈਵਨ ਜੈਂਕਨੀਜ਼, ਜੋ ਪੰਜਾਬ ਦਾ ਗਵਰਨਰ ਸੀ, ਨੇ ਵਾਇਸਰਾਏ ਨੂੰ ਇਸ ਤੋਂ ਵੀ ਵੱਧ ਅਗਾਂਹ ਜਾਣ ਲਈ ਆਖਿਆ। ਉਸ ਨੇ ਆਖਿਆ ਕਿ ਰਾਜਨੀਤਿਕ ਨੇਤਾਵਾਂ ਨੂੰ ਤੁਰੰਤ ਮਿਲੋ ਅਤੇ ਬਾਊਂਡਰੀ ਅਵਾਰਡ ਉਡੀਕੇ ਬਿਨਾਂ ਹੀ ਉਹਨਾਂ ਨੂੰ ਇਹ ਰਿਆਇਤਾਂ ਦੇਣ ਲਈ ਕਹੋ। ਉਦਾਹਰਣ ਦੇ ਤੌਰ 'ਤੇ ਨਹਿਰੂ ਅਤੇ ਪਟੇਲ ਨੂੰ ਇਹ ਕਹਿਣ ਲਈ ਪ੍ਰੇਰਿਆ ਜਾਵੇ ਕਿ ਉਹ ਲਾਹੌਰ ਤੋਂ ਆਪਣਾ ਹੱਕ ਛੱਡ ਰਹੇ ਹਨ। ਕਿਸੇ ਵੀ ਤਰ੍ਹਾਂ ਇਹ ਕੋਈ ਬਹੁਮੁੱਲੀ ਗੱਲ ਨਹੀਂ ਸੀ ਕਿਉਂਕਿ ਕਾਫੀ ਹੱਦ ਤੱਕ ਇਹ ਸਪੱਸ਼ਟ ਸੀ ਕਿ ਲਾਹੌਰ ਪਾਕਿਸਤਾਨ ਨੂੰ ਦਿੱਤਾ ਜਾਵੇਗਾ ਪਰ ਇਸ ਨੂੰ ਸਮੇਂ ਤੋਂ ਪਹਿਲਾਂ ਮੰਨ ਲੈਣ ਨਾਲ ਬਹੁਤ ਚੰਗਾ ਮੇਲਜੋਲ ਪੈਦਾ ਹੋ ਜਾਂਦਾ ! ਉਸ ਨੇ ਮਾਊਂਟਬੈਟਨ ਨੂੰ ਇਹ ਵੀ ਆਖਿਆ ਕਿ ਉਹ ਜਿਨਾਹ ਨੂੰ ਵੀ ਇਸੇ ਤਰ੍ਹਾਂ ਮਹੱਤਵਪੂਰਨ ਰਿਆਇਤ ਲਈ ਆਖੇ ਕਿ ਉਹ ਨਨਕਾਣਾ ਸਾਹਿਬ ਨੂੰ ਸੁਤੰਤਰ ਮੰਨ ਲਏ। ਇਸ ਗੱਲ ਦੀ ਗਵਾਹੀ ਮੌਜੂਦ ਹੈ ਕਿ ਮਾਊਂਟਬੈਟਨ ਨੇ ਗਾਂਧੀ ਜੀ ਦੇ ਸਹਾਇਕ ਨਹਿਰੂ ਅਤੇ ਪਟੇਲ ਨੂੰ ਇਸ ਸਬੰਧ ਵਿੱਚ ਨਿਵੇਦਨ ਕੀਤਾ ਪਰ ਉਹਨਾਂ ਨੇ ਅਜਿਹਾ ਕਰਨੋਂ ਇਨਕਾਰ ਕਰ ਦਿੱਤਾ। ਲਿਓਨਾਰਡ ਮੋਰਲੇ ਲਿਖਦਾ ਹੈ: ਕਾਸ਼ ! ਉਹ ਜਿਨਾਹ ਨੂੰ ਨਿਵੇਦਨ ਕਰਦੇ ਤਾਂ ਮੁਮਕਿਨ ਸੀ ਕਿ ਉਹ ਆਪਣੀ ਉਦਾਰਤਾ ਪ੍ਰਗਟ ਕਰਨ ਲਈ ਨਨਕਾਣਾ ਸਾਹਿਬ ਨੂੰ ਸੁਤੰਤਰਤਾ ਦਾ ਦਰਜਾ ਦੇ ਦਿੰਦਾ! ਇਹ ਗੱਲ ਸਿੱਖਾਂ ਦੇ ਜਜ਼ਬਿਆਂ ਪ੍ਰਤੀ ਕਾਂਗਰਸ ਨੇਤਾਵਾਂ ਦੀ ਉਦਾਸੀਨਤਾ ਦਾ ਪ੍ਰਗਟਾਵਾ ਕਰਦੀ ਹੈ। ਮਾਸਟਰ ਤਾਰਾ ਸਿੰਘ ਨੇ ਇਹ ਠੀਕ ਕਿਹਾ ਸੀ ਕਿ ਜੋ ਫੈਸਲਾ ਵੀ ਦਿੱਲੀ ਵਿਖੇ ਹੋਵੇਗਾ ਉਹ ਮੇਰੇ ਲੋਕਾਂ ਨੂੰ ਯਤੀਮ ਤੇ ਦੇਸ਼-ਰਹਿਤ ਬਣਾ ਕੇ ਛੱਡ ਦੇਵੇਗਾ।



## ਪ੍ਰਸਿੱਧ ਅਮਰੀਕੀ ਲੇਖਕ ਜੋਸੈਫ ਲੈਲੀਵੈਲਡ ਨੇ ਗਾਂਧੀ ਸੰਬੰਧੀ ਆਪਣੀ ਤਾਜ਼ਾ ਪੁਸਤਕ ਵਿੱਚ ਕੀਤੇ ਅਹਿਮ ਪ੍ਰਗਟਾਵੇ

-ਡਾ. ਅਮਰਜੀਤ ਸਿੰਘ ਵਾਸ਼ਿੰਗਟਨ

# ਗਾਂਧੀ ਨੇ 70 ਸਾਲ ਦੀ ਉਮਰ ਵਿੱਚ ਵੀ ਖਤਰਨਾਕ ਜਿਨਸੀ ਸ਼ੋਸ਼ਣ ਖੇਡਾਂ ਖੇਡੀਆਂ!

## ਜਿਸ ਦਾ ਸ਼ਿਕਾਰ ਉਸ ਦੀ ਪੋਤੀ ਮੰਨੂ ਵੀ ਬਣੀ!



ਉਕਤ ਕਿਤਾਬ ਦਾ ਲੇਖਕ ਜੋਸੈਫ ਲੈਲੀਵੈਲਡ

ਅੱਜ-ਕੱਲ੍ਹ ਅੰਤਰਰਾਸ਼ਟਰੀ ਅਕਾਦਮਿਕ ਤੇ ਸਿਆਸੀ ਹਲਕਿਆਂ ਵਿੱਚ ਜਿਸ ਪੁਸਤਕ ਦੀ ਸਭ ਤੋਂ ਵੱਧ ਚਰਚਾ ਹੈ,



'ਆਭਾ' ਅਤੇ ਆਪਣੀ ਪੋਤੀ 'ਮਨੂੰ' ਨਾਲ ਗਾਂਧੀ

ਉਹ ਹੈ ਅਮਰੀਕੀ ਮੂਲ ਦੇ ਸੰਸਾਰ ਪ੍ਰਸਿੱਧ ਲੇਖਕ (ਪੁਲਿਟਜ਼ਰ ਈਨਾਮ ਜੇਤੂ) ਜੋਸੈਫ ਲੈਲੀਵੈਲਡ ਵੱਲੋਂ ਲਿਖੀ ਪੁਸਤਕ- 'ਮਹਾਨ ਆਤਮਾ: ਮਹਾਤਮਾ ਗਾਂਧੀ ਤੇ ਉਸ ਦਾ ਭਾਰਤੀ ਸੰਘਰਸ਼।'

ਗਾਂਧੀ ਸੰਬੰਧੀ ਪੁਸਤਕ ਲਿਖਣ ਲਈ ਲੇਖਕ ਨੂੰ ਓਵੇਂ ਹੀ ਉਤਸ਼ਾਹਿਤ ਕੀਤਾ ਗਿਆ, ਜਿਵੇਂ ਕਿ ਸਰਕਾਰ ਨੇ ਰਿਚਰਡ ਐਟਨਬੋਰੋ ਤੋਂ 'ਗਾਂਧੀ' ਫ਼ਿਲਮ ਬਣਵਾ ਕੇ (ਜਿਹੜੀ 30 ਨਵੰਬਰ, 1982 ਨੂੰ ਰਿਲੀਜ਼ ਕੀਤੀ ਗਈ ਸੀ) ਗਾਂਧੀ ਨੂੰ ਅੰਤਰਰਾਸ਼ਟਰੀ ਸ਼ਖ਼ਸੀਅਤ ਬਣਾਇਆ ਗਿਆ ਸੀ। ਪਰ ਲੇਖਕ ਜੋਸੈਫ ਦੀ ਆਪਣੀ ਖੋਜ ਦੌਰਾਨ, ਜਿਹੜੀਆਂ 'ਦਿਲਚਸਪ' ਗੱਲਾਂ ਸਾਮ੍ਹਣੇ ਆਈਆਂ, ਉਸ ਨੇ ਉਹਨਾਂ ਨੂੰ ਵੀ ਪੁਸਤਕ ਦਾ ਹਿੱਸਾ ਬਣਾ ਦਿੱਤਾ। ਨਤੀਜੇ ਦੇ ਤੌਰ 'ਤੇ ਦੁਨੀਆ ਭਰ ਦੇ ਗਾਂਧੀ-ਪ੍ਰੇਮੀਆਂ ਵਿੱਚ ਖਲਬਲੀ ਮੱਚ ਗਈ ਹੈ। ਮਹਾਰਾਸ਼ਟਰ ਸਰਕਾਰ ਨੇ ਇਸ ਪੁਸਤਕ 'ਤੇ ਪਾਬੰਦੀ ਲਾ ਦਿੱਤੀ ਹੈ ਅਤੇ ਉਸ ਨੇ ਕੇਂਦਰ ਸਰਕਾਰ ਨੂੰ ਵੀ ਅਪੀਲ ਕੀਤੀ ਹੈ ਕਿ ਉਹ ਇਸ ਪੁਸਤਕ ਦੇ ਭਾਰਤ ਵਿੱਚ ਦਾਖ਼ਲੇ 'ਤੇ ਪਾਬੰਦੀ ਲਾਵੇ।

ਦੁਨੀਆ ਭਰ ਦੀ ਸਭ ਤੋਂ ਪ੍ਰਸਿੱਧ ਅਖ਼ਬਾਰ 'ਦੀ ਵਾਲ ਸਟਰੀਟ ਜਰਨਲ' ਨੇ ਆਪਣੇ 26-27 ਮਾਰਚ ਦੇ ਅੰਕ ਵਿੱਚ ਇਸ ਪੁਸਤਕ ਦਾ ਰੀਵੀਊ ਪ੍ਰਕਾਸ਼ਿਤ ਕੀਤਾ ਹੈ। ਇਹ ਰੀਵੀਊ ਕਰਨ ਵਾਲਾ, ਸੰਸਾਰ ਪ੍ਰਸਿੱਧ ਲਿਖਾਰੀ 'ਐਂਡਰਿਊ ਰਾਬਰਟਸ' ਹੈ, ਜਿਸ ਨੇ ਇਸ ਤੋਂ ਪਹਿਲਾਂ ਚਰਚਿਲ, ਚੈਂਬਰਲੇਨ, ਨੈਪੋਲੀਅਨ ਆਦਿ ਇਤਿਹਾਸਕ ਸ਼ਖ਼ਸੀਅਤਾਂ ਦੀਆਂ ਜੀਵਨੀਆਂ ਲਿਖੀਆਂ ਹਨ। ਸਾਡੀ ਹੱਥਲੀ ਲਿਖਤ, ਵਾਲ-ਸਟਰੀਟ ਜਰਨਲ ਦੇ ਰੀਵੀਊ 'ਤੇ ਆਧਾਰਿਤ ਹੈ ਅਤੇ ਇਸ ਵਿੱਚ ਸਾਡੀ ਆਪਣੀ ਕੋਈ ਟਿੱਪਣੀ ਸ਼ਾਮਲ ਨਹੀਂ ਹੈ।

ਰੀਵੀਊ ਅਨੁਸਾਰ- ''ਗਾਂਧੀ ਜਿਨਸੀ ਤੌਰ 'ਤੇ ਭਿਅੰਕਰ, ਸਿਆਸੀ ਤੌਰ 'ਤੇ ਨਾ-ਕਾਬਲ ਅਤੇ ਧਾਰਮਿਕ ਤੌਰ 'ਤੇ ਜਨੂੰਨੀ ਸਨਕੀ ਸੀ! ਉਹ ਆਪਣੇ ਆਲੇ-ਦੁਆਲੇ ਦੇ ਵਿਅਕਤੀਆਂ ਨਾਲ ਬੜਾ ਜ਼ਾਲਮਾਨਾ ਸਲੂਕ ਕਰਦਾ ਸੀ। ਗਾਂਧੀ ਦਾ ਦਾਅਵਾ ਸੀ ਕਿ ਉਹ ਮਨੁੱਖਤਾ ਨੂੰ ਪਿਆਰ ਕਰਦਾ ਹੈ, ਪਰ ਉਹ ਵਿਅਕਤੀਆਂ ਨੂੰ ਨਫ਼ਰਤ ਕਰਦਾ ਸੀ। ਗਾਂਧੀ ਨੇ 'ਸਵਰਾਜ' ਦੀ ਪ੍ਰਾਪਤੀ ਲਈ ਕਈ ਅੰਦੋਲਨ ਵਿੱਢੇ, ਪਰ ਜਿਉਂ ਹੀ ਅੰਦੋਲਨ ਦਾ ਕੁਝ ਸਿੱਟਾ ਨਿਕਲਣ ਲੱਗਦਾ ਸੀ, ਗਾਂਧੀ ਅੰਦੋਲਨ ਵਾਪਸ ਲੈ ਲੈਂਦਾ ਸੀ। 30 ਕਰੋੜ ਭਾਰਤੀਆਂ ਲਈ ਕੁਝ ਹਜ਼ਾਰ ਅੰਗਰੇਜ਼ਾਂ ਨੂੰ ਖਦੇੜਨਾ ਕਿਹੜਾ ਔਖਾ ਸੀ, ਪਰ ਗਾਂਧੀ ਨੇ ਆਪਣੇ ਵਰਤਾਰੇ ਨਾਲ 9 ਕਰੋੜ ਮੁਸਲਮਾਨਾਂ ਦੇ ਲੀਡਰ ਮੁਹੰਮਦ ਅਲੀ ਜਿਨਾਹ ਨੂੰ ਨਾਰਾਜ਼ ਕਰ ਲਿਆ, ਜਿਸ ਨੂੰ ਕਿ ਗਾਂਧੀ 'ਸਿਰ-ਫਿਰਿਆ' ਕਹਿੰਦਾ ਸੀ। ਇਸੇ ਤਰ੍ਹਾਂ ਗਾਂਧੀ ਨੇ ਸਾਢੇ ਪੰਜ ਕਰੋੜ 'ਅਛੂਤਾਂ' ਦੇ ਲੀਡਰ ਬੀ.ਆਰ. ਅੰਬੇਦਕਰ ਨੂੰ ਵੀ ਆਪਣੇ ਤੋਂ ਦੂਰ ਕਰ ਲਿਆ। ਅੰਬੇਦਕਰ ਨੇ ਗਾਂਧੀ ਨੂੰ 'ਸ਼ਰਾਰਤੀ ਤੇ ਬੇਇਤਬਾਰਾ' ਦੱਸਿਆ ਸੀ। .....ਗਾਂਧੀ ਨੂੰ ਆਪਣੀ ਜੀਵਨ-ਕਹਾਣੀ ਨੂੰ ਪ੍ਰਚਾਰਨ ਦੀ ਵੀ ਬੜੀ ਭੁੱਖ ਸੀ। ਉਹ ਪੱਤਰਕਾਰਾਂ ਨੂੰ ਹਦਾਇਤਾਂ ਦਿੰਦਾ ਰਹਿੰਦਾ ਸੀ ਕਿ ਪੱਤਰਕਾਰ ਉਹ ਨਾ ਛਾਪਣ ਜੋ ਗਾਂਧੀ ਮੂੰਹੋਂ ਕਹਿੰਦਾ ਸੀ ਪਰ ਉਹ ਛਾਪਣ ਜੋ ਬਾਅਦ ਵਿੱਚ ਪੱਤਰਕਾਰਾਂ ਨੂੰ 'ਸੰਪਾਦਿਤ ਕਰਕੇ' (ਐਡਿਟ ਕਰਕੇ) ਗਾਂਧੀ ਵੱਲੋਂ ਦਿੱਤਾ ਜਾਂਦਾ ਸੀ।'' ਰੀਵੀਊ ਅਨੁਸਾਰ - ''ਹੁਣ ਅਸੀਂ ਦਾਅਵੇ ਨਾਲ ਕਹਿ ਸਕਦੇ ਹਾਂ ਕਿ ਗਾਂਧੀ ਨੇ ਚੈਕੋਸਲੋਵਾਕੀਆ ਦੇ ਵਾਸੀ ਚੈੱਕਾਂ ਅਤੇ ਯਹੂਦੀਆਂ ਨੂੰ ਸਲਾਹ ਦਿੱਤੀ ਸੀ ਕਿ ਉਹ ਨਾਜ਼ੀਆਂ ਦੇ ਖ਼ਿਲਾਫ਼ ਅਹਿੰਸਾ ਅਪਨਾਉਣ। ਉਸ ਦਾ ਕਹਿਣਾ ਸੀ ਕਿ ਜੇ ਇੱਕ ਵੀ ਯਹੂਦੀ ਹਿਟਲਰ ਦੇ ਆਦੇਸ਼ਾਂ ਸਾਮ੍ਹਣੇ ਅਹਿੰਸਕ ਤੌਰ 'ਤੇ ਖਲੋ ਜਾਵੇਗਾ ਤਾਂ ਇਸੇ ਤਰ੍ਹਾਂ ਹਿਟਲਰ ਦਾ ਦਿਲ ਪਿਘਲ ਜਾਵੇਗਾ। ਇਹ ਹੀ ਸਲਾਹ ਗਾਂਧੀ ਨੇ ਚੀਨੀਆਂ ਨੂੰ ਜਪਾਨੀਆਂ ਦੇ ਹਮਲੇ ਦੇ ਖ਼ਿਲਾਫ਼ ਵੀ ਦਿੱਤੀ ਸੀ। ਹਿਟਲਰ ਨੂੰ ਚਿੱਠੀ ਲਿਖਦਿਆਂ ਗਾਂਧੀ ਨੇ 'ਮੇਰੇ ਦੋਸਤ' ਸੰਬੋਧਨ ਦਾ ਇਸਤੇਮਾਲ ਕੀਤਾ ਸੀ ਅਤੇ ਆਪਣੀ ਕਾਮਯਾਬੀ ਦੀਆਂ ਡੀਂਗਾਂ ਮਾਰੀਆਂ ਸਨ। ......ਗਾਂਧੀ ਅਤੇ ਇਟਲੀ ਦੇ ਡਿਕਟੇਟਰ ਮੁਸੋਲਿਨੀ ਦੀ ਵੀ ਆਪਸ 'ਚ ਬੜੀ ਬਣਦੀ ਸੀ। ਗਾਂਧੀ 1931 ਵਿੱਚ ਮੁਸੋਲਿਨੀ ਨੂੰ ਮਿਲਿਆ ਸੀ, ਜਿਸ ਦੌਰਾਨ ਗਾਂਧੀ ਨੇ ਮੁਸੋਲਿਨੀ ਨੂੰ 'ਗਰੀਬਾਂ ਦਾ ਮਸੀਹਾ' ਐਲਾਨਦਿਆਂ ਉਸ ਦੀ ਭਾਰੀ ਤਾਰੀਫ਼ ਕੀਤੀ ਸੀ। ਗਾਂਧੀ ਨੇ ਆਪਣੇ 21 ਵਰ੍ਹਿਆਂ ਦੇ ਸਾਊਥ ਅਫ਼ਰੀਕਾ ਵਿੱਚ ਵਸੇਵੇਂ ਦੌਰਾਨ (1893-1914) ਜ਼ੁਲੂ ਵਾਰ ਜਾਂ ਬੋਇਰ ਵਾਰ (ਇਹਨਾਂ ਲੜਾਈਆਂ ਵਿੱਚ ਨਸਲਵਾਦੀਆਂ ਨੇ ਕਾਲਿਆਂ ਨੂੰ ਚੁਣ-ਚੁਣ ਕੇ ਮਾਰਿਆ ਸੀ) ਦਾ ਕੋਈ ਵਿਰੋਧ ਨਹੀਂ ਸੀ ਕੀਤਾ, ਸਗੋਂ ਗਾਂਧੀ ਨੇ ਅੰਗਰੇਜ਼ਾਂ ਲਈ 'ਸਟੇਚਰ ਚੁੱਕਣ ਵਾਲਿਆਂ' ਦੀ ਇੱਕ ਬਟਾਲੀਅਨ ਤਿਆਰ ਕੀਤੀ ਸੀ। 1914 ਵਿੱਚ ਪਹਿਲੀ ਸੰਸਾਰ ਜੰਗ ਵੇਲੇ ਗਾਂਧੀ ਭਾਰਤ ਆ ਚੁੱਕਾ ਸੀ, ਜਿੱਥੇ ਉਸ ਨੇ ਅੰਗਰੇਜ਼ਾਂ ਨੂੰ ਕਿਹਾ ਸੀ ਕਿ ਉਹ ਫ਼ੌਜ ਲਈ ਭਰਤੀ ਹੋਣ ਵਾਲਿਆਂ ਦਾ




ਉਕਤ ਕਿਤਾਬ ਦਾ ਟਾਈਟਲ



'ਰਿਕਰਿਊਟਿੰਗ ਏਜੰਟ ਇਨ ਚੀਫ਼' ਬਣਨ ਲਈ ਤਿਆਰ ਹੈ। ਇਹ ਹੀ ਗਾਂਧੀ 1940ਵਿਆਂ ਵਿੱਚ ਫਾਸ਼ੀਵਾਦ ਦੇ ਵਿਰੁੱਧ ਲੜਾਈ ਦੀ ਵਿਰੋਧਤਾ ਕਰ ਰਿਹਾ ਸੀ।''

ਗਾਂਧੀ ਦੀ ਨਸਲਵਾਦੀ ਪਹੁੰਚ ਸੰਬੰਧੀ ਰੀਵੀਊ ਇੰਕਸ਼ਾਫ਼ ਕਰਦਾ ਹੈ- ''ਭਾਵੇਂ ਕਿ ਅਮਰੀਕਾ ਦੇ ਕਾਲ਼ਿਆਂ ਵੱਲੋਂ 1960ਵਿਆਂ ਦੀ ਸਿਵਲ ਲਿਬਰਟੀ ਲਹਿਰ ਦੌਰਾਨ ਗਾਂਧੀ ਦੀ 'ਅਹਿੰਸਾ ਲਹਿਰ' ਨੂੰ 'ਆਦਰਸ਼' ਮੰਨਿਆ ਗਿਆ, ਪਰ ਸਚਾਈ ਇਹ ਹੈ ਕਿ ਉਹ ਆਪ ਪੱਕਾ ਨਸਲਵਾਦੀ ਸੀ। ਗਾਂਧੀ ਨੇ ਆਪਣੀ ਸਾਊਥ ਅਫ਼ਰੀਕਾ ਦੀ ਇੱਕ ਗ੍ਰਿਫ਼ਤਾਰੀ ਦੇ ਤਜ਼ਰਬੇ ਬਾਰੇ ਲਿਖਿਆ ਸੀ- 'ਇਸ ਗੱਲ ਦੀ ਤਾਂ ਮੈਨੂੰ ਸਮਝ ਹੈ ਕਿ ਸਾਨੂੰ ਗੋਰਿਆਂ ਦੇ ਨਾਲ਼ ਨਹੀਂ ਸੀ ਰੱਖਿਆ ਜਾ ਸਕਦਾ ....ਪਰ ਅਸੀਂ ਕਾਲ਼ਿਆਂ ਦੇ ਬਰਾਬਰ ਦੇ ਨਹੀਂ ਹਾਂ ਜਿਹੜੇ ਕਿ ਬੜੇ ਅਸੱਭਿਅਕ ਅਤੇ ਗੰਦੇ ਹਨ ਅਤੇ ਜਾਨਵਰਾਂ ਦੀ ਤਰ੍ਹਾਂ ਰਹਿੰਦੇ ਹਨ, ਸਾਨੂੰ ਉਸ ਸ਼੍ਰੇਣੀ ਵਿੱਚ ਰੱਖਿਆ ਗਿਆ।' ....ਗਾਂਧੀ ਨੇ ਅਫ਼ਰੀਕਨ ਤਜ਼ਰਬੇ ਬਾਰੇ, ਅੰਗਰੇਜ਼ਾਂ ਨੂੰ ਲਿਖਿਆ ਸੀ ਕਿ- 'ਤੁਸੀਂ ਵੀ ਨਸਲ ਦੀ ਸ਼ੁੱਧਤਾ ਵਿੱਚ ਯਕੀਨ ਰੱਖਦੇ ਹੋ ਅਤੇ ਅਸੀਂ (ਹਿੰਦੂ) ਵੀ ਇਸ ਵਿੱਚ ਯਕੀਨ ਰੱਖਦੇ ਹਾਂ, ਇਸ ਲਈ ਸਾਨੂੰ ਕਾਲ਼ਿਆਂ ਤੋਂ ਅੱਡ ਤੌਰ 'ਤੇ ਸ਼੍ਰੇਣੀ-ਬੱਧ ਕੀਤਾ ਜਾਏ। ਕਾਲ਼ਿਆਂ ਦਾ ਕੰਮ ਤਾਂ ਸ਼ਿਕਾਰ ਕਰਨਾ, ਕੁਝ ਡੰਗਰ ਇਕੱਠੇ ਹੋ ਜਾਣ 'ਤੇ ਮੁੱਲ ਦੀ ਤੀਵੀਂ ਰੱਖਣੀ ਅਤੇ ਸਾਰੀ ਜ਼ਿੰਦਗੀ ਨੰਗਿਆਂ ਗੁਜ਼ਾਰਨਾ ਹੀ ਹੈ ......।''


ਗਾਂਧੀ ਦਾ ਸਮਲਿੰਗੀ ਸਾਥੀ 'ਹਰਮਨ ਕਲੇਨਬਾਸ'

ਗਾਂਧੀ ਸੰਬੰਧੀ ਪੁਸਤਕ ਦਾ ਰੀਵੀਊਕਰਤਾ ਵਿਦਵਾਨ ਲਿਖਾਰੀ ਹੁਣ ਗਾਂਧੀ ਦੀ ਕਾਮੁਕ-ਜ਼ਿੰਦਗੀ (ਸੈਕਸ ਲਾਈਫ) ਸੰਬੰਧੀ ਅਸਲੀਅਤ ਬਿਆਨ ਕਰਦਾ ਹੈ (ਅਸ਼ਲੀਲਤਾ ਵਾਲ਼ੀ ਲਿਖਤ ਨੂੰ ਅਸੀਂ ਬੜੇ ਸੰਕੋਚਵੇਂ ਅੰਦਾਜ਼ ਵਿੱਚ ਹੀ ਦੇ ਰਹੇ ਹਾਂ) ''ਹੈਰਾਨੀ ਇਸ ਗੱਲ ਦੀ ਹੈ ਕਿ ਜਿਹੜਾ ਗਾਂਧੀ, ਕਾਲ਼ਿਆਂ ਨੂੰ 'ਨੰਗੇ ਲੋਕਾਂ' ਦੀ ਸੰਗਿਆ ਦੇ ਰਿਹਾ ਹੈ, ਉਹ ਆਪਣੀ 70 ਵਰ੍ਹਿਆਂ ਦੀ ਉਮਰ ਵਿੱਚ ਕਿਹੋ ਜਿਹੀ ਕਾਮ-ਕ੍ਰੀੜਾ ਕਰ ਰਿਹਾ ਸੀ। ਉਹ ਆਪਣੀ 17 ਸਾਲਾਂ ਦੀ ਪੋਤੀ ਮੰਨੂ ਅਤੇ ਹੋਰ ਬਹੁਤ ਸਾਰੀਆਂ ਜਵਾਨ ਕੁੜੀਆਂ ਨੂੰ ਨਿਰਵਸਤਰ ਕਰਵਾ ਕੇ, ਆਪਣੇ ਨਾਲ਼ ਪੈਣ 'ਤੇ ਮਜਬੂਰ ਕਰਦਾ ਸੀ। ਜਦੋਂ ਗਾਂਧੀ ਦੇ ਆਸ਼ਰਮ ਵਿੱਚ ਇਸ ਦਾ ਵਿਰੋਧ ਹੋਇਆ ਤਾਂ ਉਸ ਨੇ ਆਸ਼ਰਮ ਵਿੱਚ ਕਈ ਵਰ੍ਹਿਆਂ ਤੋਂ ਰਹਿ ਰਹੇ ਵਿਸ਼ਵਾਸਪਾਤਰਾਂ ਦੀ ਵੀ ਛੁੱਟੀ ਕਰ ਦਿੱਤੀ .....(ਕੁਝ ਅੰਸ਼ ਛਾਪਣ ਤੋਂ ਅਸੀਂ ਗੁਰੇਜ਼ ਕਰ ਰਹੇ ਹਾਂ)।''



ਹੁਣ ਪੁਸਤਕ ਦਾ ਲੇਖਕ ਗਾਂਧੀ ਦੇ ਸਮਲਿੰਗੀ ਜੀਵਨ ਦਾ ਵੇਰਵਾ ਦੇਂਦਿਆਂ ਲਿਖਦਾ ਹੈ - 'ਗਾਂਧੀ ਦੇ ਉਪਰੋਕਤ ਸੈਕਸ-ਤਜ਼ਰਬੇ ਸ਼ਾਇਦ ਇਸ ਲਈ ਸਫ਼ਲ ਨਹੀਂ ਹੋਏ ਕਿਉਂਕਿ ਗਾਂਧੀ ਦੀਆਂ ਦਿਲ ਦੀਆਂ ਗਹਿਰਾਈਆਂ ਵਿੱਚ ਇੱਕ ਜਰਮਨ ਮੂਲ ਦਾ ਯਹੂਦੀ ਆਰਕੀਟੈਕਟ ਤੇ ਬੌਡੀ ਬਿਲਡਰ 'ਹਰਮਨ ਕਲੇਨਬਾਸ' ਵਸਿਆ ਹੋਇਆ ਸੀ। ਇਸ 'ਸਾਥੀ' ਦੀ ਖ਼ਾਤਰ, ਗਾਂਧੀ ਨੇ ਆਪਣੇ ਚਾਰ ਬੱਚਿਆਂ ਦੀ ਮਾਂ ਤੇ ਪਤਨੀ 'ਕਸਤੂਰਬਾ ਗਾਂਧੀ' ਨੂੰ 1908 ਵਿੱਚ ਛੱਡ ਦਿੱਤਾ ਸੀ ਅਤੇ ਉਹ ਹਰਮਨ ਕਲੇਨਬਾਸ ਨਾਲ਼ ਰਹਿਣ ਲੱਗ ਪਿਆ ਸੀ। 1914 ਵਿੱਚ ਗਾਂਧੀ ਜਦੋਂ ਭਾਰਤ ਆ ਗਿਆ ਤਾਂ ਉਸ ਨੇ ਆਪਣੇ 'ਸਾਥੀ' ਨੂੰ ਭਾਰਤ ਮੰਗਵਾਉਣ ਦੇ ਬੜੇ ਯਤਨ ਕੀਤੇ। ਪਰ ਜੰਗ ਸ਼ੁਰੂ ਹੋ ਚੁੱਕੀ ਸੀ ਅਤੇ ਉਸ ਦਾ 'ਸਾਥੀ' ਜਰਮਨ ਮੂਲ ਦਾ ਹੋਣ ਕਰਕੇ ਭਾਰਤ ਨਹੀਂ ਸੀ ਆ ਸਕਿਆ। ਪਰ ਗਾਂਧੀ ਦੀਆਂ ਯਾਦਾਂ ਵਿੱਚ ਉਹ ਹਮੇਸ਼ਾ ਬਣਿਆ ਰਿਹਾ। ਗਾਂਧੀ ਨੇ ਆਪਣੇ 'ਸਾਥੀ' ਨੂੰ ਲਿਖੇ ਕਈ ਪੱਤਰਾਂ ਵਿੱਚ ਆਪਣੇ 'ਪਿਆਰ' ਦਾ ਖੁੱਲ੍ਹ ਕੇ ਮੁਜ਼ਾਹਰਾ ਕੀਤਾ (ਅਸੀਂ ਉਸ ਲਿਖਤ ਨੂੰ ਪ੍ਰਕਾਸ਼ਤ ਕਰਨ ਤੋਂ ਗੁਰੇਜ਼ ਕਰ ਰਹੇ ਹਾਂ)।


'ਹਰਮਨ ਕਲੇਨਬਾਸ' ਅਤੇ ਆਪਣੀ ਇੱਕ ਮਹਿਲਾ ਮਿੱਤਰ ਨਾਲ਼ ਗਾਂਧੀ

1953 ਵਿੱਚ 'ਸਾਥੀ' ਨੂੰ ਲਿਖੇ ਪੱਤਰ ਵਿੱਚ ਗਾਂਧੀ ਨੇ ਕਿਹਾ - 'ਮੇਰੇ ਮਨ ਦੀਆਂ ਅੱਖਾਂ ਸਾਮ੍ਹਣੇ ਸਿਰਫ਼ ਤੂੰ ਹੀ ਵੱਸਦਾ ਹੈਂ......।'

ਰੀਵੀਊ ਕਰਤਾ ਅਨੁਸਾਰ- ''ਗਾਂਧੀ ਪਰਿਵਾਰ-ਨਿਯੋਜਨ ਤਰਕੀਬਾਂ ਦਾ ਪੂਰਾ ਵਿਰੋਧ ਕਰਦਾ ਸੀ- ਨਤੀਜੇ ਦੇ ਤੌਰ 'ਤੇ ਅੱਜ ਭਾਰਤ ਵਿੱਚ ਰੋਜ਼ਾਨਾ ਸਵਾ ਡਾਲਰ ਤੋਂ ਘੱਟ ਆਮਦਨ 'ਤੇ ਗੁਜ਼ਾਰਾ ਕਰਨ ਵਾਲ਼ਿਆਂ ਦੀ ਗਿਣਤੀ ਇੰਨੀ ਜ਼ਿਆਦਾ ਹੈ, ਜਿੰਨੀ ਕਿ ਗਾਂਧੀ ਦੇ ਸਮੇਂ ਵਿੱਚ ਸਾਰੇ ਭਾਰਤ ਦੀ ਅਬਾਦੀ ਹੋਵੇਗੀ।''

ਗਾਂਧੀ ਨੂੰ ਅਖੌਤੀ ਅਛੂਤਾਂ ਦੇ ਹੱਕ ਵਿੱਚ ਖਲੋਣ ਵਾਲ਼ਾ ਦੱਸਿਆ ਜਾਂਦਾ ਹੈ ਪਰ ਜਦੋਂ 1924-25 ਵਿੱਚ ਅਛੂਤ ਮੰਦਰਾਂ ਵਿੱਚ ਪ੍ਰਵੇਸ਼ ਕਰਨ ਦਾ ਹੱਕ ਮੰਗ ਰਹੇ ਸਨ, ਓਦੋਂ ਗਾਂਧੀ ਬਿਲਕੁਲ ਨਹੀਂ ਬੋਲਿਆ। ਉਹ ਉੱਚੀ ਜਾਤ ਵਾਲ਼ਿਆਂ ਦਾ ਪੱਖਪਾਤੀ ਸੀ। 1936 ਵਿੱਚ ਗਾਂਧੀ ਨੇ ਇੱਕ ਈਸਾਈ ਮਿਸ਼ਨਰੀ ਨੂੰ (ਜਿਹੜਾ ਅਛੂਤਾਂ ਦੇ ਹੱਕ ਵਿੱਚ ਅਵਾਜ਼ ਉਠਾ ਰਿਹਾ ਸੀ) ਪੁੱਛਿਆ, ਕੀ ਤੂੰ ਕਦੀ ਕਿਸੀ ਗਾਂ ਨੂੰ ਬਾਈਬਲ ਦਾ ਸੁਨੇਹਾ ਸੁਣਾਇਆ ਹੈ? ਕੁਝ ਅਛੂਤ ਗਾਂਵਾਂ ਤੋਂ ਵੀ ਬਦਤਰ, ਅਕਲ ਦੇ ਮਾਲਕ ਹਨ।'

ਇੱਕ ਹੋਰ ਥਾਂ 'ਤੇ ਗਾਂਧੀ ਨੇ ਕਿਹਾ ਸੀ- 'ਅਛੂਤਵਾਦ ਦੇ ਖ਼ਾਤਮੇ ਦਾ ਇਹ ਮਤਲਬ ਨਹੀਂ ਹੈ ਕਿ ਉੱਚੀ ਜਾਤ ਵਾਲ਼ਿਆਂ ਨੂੰ ਅਛੂਤਾਂ ਨਾਲ਼ ਬਹਿ ਕੇ ਖਾਣਾ ਪਵੇਗਾ.....।''

ਰੀਵੀਊਕਰਤਾ ਅਖੀਰ ਵਿੱਚ ਸਿੱਟਾ ਕੱਢਦਾ ਹੈ - ''ਗਾਂਧੀ ਨੇ ਆਪਣੇ ਰਾਜਸੀ ਜੀਵਨ ਵਿੱਚ ਚਾਰ ਮੁਹਿੰਮਾਂ ਛੇੜੀਆਂ, ਜਿਨ੍ਹਾਂ ਵਿੱਚ ਹਿੰਦੂ-ਮੁਸਲਿਮ ਏਕਤਾ, ਬਰਤਾਨਵੀ ਵਸਤੂਆਂ (ਟੈਕਸਟਾਈਲ) ਦਾ ਬਾਈਕਾਟ, ਛੂਤ-ਛਾਤ ਦਾ ਖ਼ਾਤਮਾ ਅਤੇ ਬ੍ਰਿਟਿਸ਼ ਨੂੰ ਭਾਰਤ ਵਿੱਚੋਂ ਕੱਢਣਾ ਸ਼ਾਮਲ ਸਨ। ਇਹਨਾਂ 'ਚੋਂ ਪਹਿਲੀਆਂ ਤਿੰਨ ਬੁਰੀ ਤਰ੍ਹਾਂ ਫੇਲ੍ਹ ਹੋਈਆਂ ਅਤੇ ਚੌਥੀ ਇਸ ਲਈ ਸਫ਼ਲ ਹੋਈ ਕਿਉਂਕਿ ਦੂਸਰੀ ਸੰਸਾਰ-ਜੰਗ ਤੋਂ ਬਾਅਦ, ਅੰਗਰੇਜ਼ ਇੰਨੇ ਥੱਕੇ ਹੋਏ ਅਤੇ ਕਰਜ਼ਾਈ ਸਨ ਕਿ ਉਹਨਾਂ ਨੇ ਭਾਰਤ ਛੱਡਣਾ ਹੀ ਛੱਡਣਾ ਸੀ, ਸੋ ਇਹ ਕੋਈ ਗਾਂਧੀ ਦੀ ਸਫ਼ਲਤਾ ਨਹੀਂ ਹੈ। ਪਰ ਅਸੀਂ ਗਾਂਧੀ ਨੂੰ ਕਿਸੇ ਹੋਰ ਪੈਮਾਨੇ ਨਾਲ਼ ਇਸ ਲਈ ਨਹੀਂ ਮਿਣ ਸਕਦੇ ਕਿਉਂਕਿ ਉਸ ਨੂੰ 'ਮਹਾਨ ਆਤਮਾ' (ਮਹਾਤਮਾ) ਦਾ ਲਕਬ ਦੇ ਦਿੱਤਾ ਗਿਆ ਹੈ।''

ਪਾਠਕ ਜਨ! ਅਸੀਂ ਭਾਰਤੀ ਹਾਕਮਾਂ ਅਤੇ ਉਹਨਾਂ ਦੇ ਦੇਸ਼-ਵਿਦੇਸ਼ ਵਿਚਲੇ ਦੁਮਛੱਲਿਆਂ ਨੂੰ ਸਿਰਫ਼ ਇਹੋ ਪੁੱਛਣਾ ਚਾਹੁੰਦੇ ਹਾਂ ਕਿ ਤੁਹਾਨੂੰ ਗਾਂਧੀ ਨੂੰ ਰਾਸ਼ਟਰ-ਪਿਤਾ ਐਲਾਨਣ 'ਤੇ ਕੋਈ ਸ਼ਰਮ ਮਹਿਸੂਸ ਹੁੰਦੀ ਹੈ?

* * * *